# ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ







## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

ਭਾਰਤੀ ਇਤਿਹਾਸ ਦੇ ਨਿਰਮਾਤਾ—

# ਗੁਰੂ ਰਾਮ ਸਿੰਘ
# ਤੇ
# ਕੂਕਾ ਵਿਦਰੋਹ


ਲੇਖਕ :—

**ਰਾਮਸਰਨ ਵਿਦਿਆਰਥੀ**

ਅਨੁਵਾਦਕ :—

**ਸਵਰਨ ਸਿੰਘ 'ਸਨੇਹੀ'**



१९७६

ਪ੍ਰਕਾਸ਼ਨ ਵਿਭਾਗ

**ਸੂਚਨਾ ਤੇ ਪ੍ਰਸਾਰਣ ਮੰਤ੍ਰਾਲਯ**

ਭਾਰਤ ਸਰਕਾਰ

ਮਈ, ੧੯੭੬ ਜੇਸਠ, ੧੮੯੮



ਮੁਲ : ੧ ਰੁਪਿਆ ੭੫ ਪੈਸੇ—1.75

ਪ੍ਰਕਾਸ਼ਕ : ਨਿਰਦੇਸ਼ਕ, ਪ੍ਰਕਾਸ਼ਨ ਵਿਭਾਗ, ਸੂਚਨਾ ਅਤੇ ਪ੍ਰਸਾਰਣ ਮੰਤ੍ਰਾਲਯ,
ਭਾਰਤ ਸਰਕਾਰ, ਪਟਿਆਲਾ ਹਾਊਸ, ਨਵੀਂ ਦਿੱਲੀ—੧੧੦੦੦੧

ਪ੍ਰਾਦੇਸ਼ਕ ਦਫਤਰ:

੧. ਬੋਟਾਵਾਲਾਚੇਂਬਰਸ, ਸਰ ਵਿਰੋਜਸ਼ਾਹ ਮਹਿਤਾ ਰੋਡ,
ਬੰਬਈ—੪੦੦੦੦੧
੨. ੮ ਐਸਪਲੈਨਡੇ ਈਸਟ, ਕਲਕੱਤਾ—੭੦੦੦੦੧
੩. ਸ਼ਾਸਤਰੀ ਭਵਨ, ਹਡੋਂਸ ਰੋਡ, ਮਦਰਾਸ—੬੦੦੦੦੬
੪. ਸੇਲਜ਼ ਇਮਪੋਰੀਆ, ਪ੍ਰਕਾਸ਼ਨ ਵਿਭਾਗ
ਸੁਪਰ ਬਾਜ਼ਾਰ, ਦੂਜੀ ਮੰਜ਼ਲ, ਕਨਾਟ ਸਰਕਸ,
ਨਵੀਂ ਦਿੱਲੀ—੧੧੦੦੦੧

ਮੁਦਰਕ:—ਧਾਰਮਕ ਪ੍ਰੈਸ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
ਪ੍ਰਿੰਟਰ—ਸੁਰਿੰਦਰ ਸਿੰਘ ਗਰੋਵਰ

# ਆਦਿਕਾ

ਭਾਰਤੀ ਸੁਤੰਤਰਤਾ ਸੰਗਰਾਮ ਦੇ ਇਕ ਮਹਾਨ ਸੈਨਾਨੀ ਸਤਿਗੁਰੂ ਰਾਮ ਸਿੰਘ ਬਾਰੇ ਆਮ ਲੋਕ ਬਹੁਤ ਘਟ ਜਾਣਦੇ ਹਨ। ਇਸ ਦਾ ਇਕ ਕਾਰਨ ਤਾਂ ਇਹ ਹੈ ਕਿ ਵਿਦੇਸ਼ੀ ਰਾਜ ਨੇ ਇਸ ਗਲ ਦਾ ਪੂਰਾ ਯਤਨ ਕੀਤਾ ਕਿ ਲੋਕ ਉਨ੍ਹਾਂ ਨੂੰ ਭੁਲ ਜਾਣ। ੧੮੫੭ ਦੇ ਵਿਦਰੋਹ ਪਿਛੋਂ ਅੰਗਰੇਜ਼ੀ ਰਾਜ ਨੂੰ ਸਭ ਤੋਂ ਪਹਿਲਾਂ ਗੁਰੂ ਰਾਮ ਸਿੰਘ ਦੇ ਸਿਖਾਂ—ਕੂਕਾ ਵਿਦਰੋਹੀਆਂ—ਦਾ ਸਾਹਮਣਾ ਕਰਨਾ ਪਿਆ ਸੀ। ਕੂਕੇ ਵਡੇ ਦੇਸ਼ ਭਗਤ ਤੇ ਸੁਤੰਤਰਤਾ ਲਈ ਕੁਰਬਾਨੀ ਦੀ ਪ੍ਰੇਰਨਾ ਦੇਣ ਵਾਲਿਆਂ ਵਿਚੋਂ ਪਹਿਲੇ ਹਨ। ਸਤਿਗੁਰੂ ਜੀ ਦੀ ਅਗਵਾਈ ਹੇਠਾਂ ਸਭ ਤੋਂ ਪਹਿਲਾਂ ਉਨ੍ਹਾਂ ਨੇ ਹੀ ਵਿਦੇਸ਼ੀ ਕਪੜੇ ਤੇ ਸਰਕਾਰੀ ਦਫ਼ਤਰਾਂ ਦਾ ਬਾਈਕਾਟ ਕੀਤਾ ਤੇ ਨਾਮਿਲਵਰਤਣ ਨੂੰ ਆਜ਼ਾਦੀ ਦੀ ਲੜਾਈ ਦੇ ਹਥਿਆਰ ਵਜੋਂ ਵਰਤਿਆ। ਉਨ੍ਹਾਂ ਨੇ ਆਪਣੀ ਡਾਕ ਸੇਵਾ ਤੇ ਅਦਾਲਤਾਂ ਵੀ ਚਲਾਈਆਂ। ਅੰਗਰੇਜ਼ਾਂ ਨੇ ਬੜੀ ਕਰੂਰਤਾ ਨਾਲ ਉਨ੍ਹਾਂ ਨੂੰ ਦਬਾਇਆ। ਬਹੁਤ ਸਾਰੇ ਕੂਕੇ ੧੭ ਜਨਵਰੀ ੧੮੭੨ ਨੂੰ, ਕਿਸੇ ਅਦਾਲਤੀ ਨਿਆਂ ਤੋਂ ਬਿਨਾਂ ਹੀ ਤੋਪਾਂ ਨਾਲ ਉਡਾ ਦਿਤੇ ਗਏ। ਇਸ ਕੁਰਬਾਨੀ ਨੂੰ ਹੁਣ ਇਕ ਸੌ ਚਾਰ ਵਰ੍ਹੇ ਪੂਰੇ ਹੋ ਰਹੇ ਹਨ। ਇਸ ਮੌਕੇ ਤੇ ਭਾਰਤ ਦੇ ਇਤਿਹਾਸ ਨਿਰਮਾਤਾ ਗ੍ਰੰਥ ਮਾਲਾ, ਅਧੀਨ ਅਸੀਂ ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਚਰਿਤਰ ਪ੍ਰਕਾਸ਼ਤ ਕਰ ਰਹੇ ਹਾਂ, ਜਿਨ੍ਹਾਂ ਨੂੰ ਜਲਾਵਤਨ ਕੀਤਾ ਗਿਆ ਤੇ ਜੋ ਬਰਮਾ ਵਿਚ ੧੪ ਵਰ੍ਹੇ ਨਜ਼ਰਬੰਦ ਰਹੇ।

ਭਾਵੇਂ ਗਊ ਰਖਿਆ ਕੂਕਾ ਕਾਰਜ ਕ੍ਰਮ ਦਾ ਇਕ ਅੰਗ ਸੀ ਪਰ ਫਿਰ ਵੀ ਇਸ ਅੰਦੋਲਨ ਨੂੰ ਕਿਸੇ ਵੀ ਤਰ੍ਹਾਂ ਸੰਪਰਦਾਇਕ ਨਹੀਂ ਕਿਹਾ ਜਾ ਸਕਦਾ। ਇਤਿਹਾਸਕ ਕ੍ਰਮ ਵਿਚ ਆਮ ਤੌਰ ਤੇ ਵੱਡੀਆਂ ਵੱਡੀਆਂ ਘਟਨਾਵਾਂ ਛੋਟੇ ਛੋਟੇ ਕਾਰਨਾਂ ਕਾਰਨ ਵਾਪਰੀਆਂ ਜਿਵੇਂ ਕਿ ੧੮੫੭ ਦਾ ਵਿਦਰੋਹ। ਚਾਹੇ ਇਸ ਦਾ ਮੁਢ ਚਰਬੀ ਵਾਲੇ ਕਾਰਤੂਸਾਂ ਕਾਰਨ ਧਾਰਮਕ ਭਾਵਨਾਵਾਂ ਉਭਰਨ ਤੇ ਬੱਝਾ ਪਰ ਇਹ ਵਿਦਰੋਹ ਕਿਸੇ ਰੂਪ ਤੋਂ ਵੀ ਸੰਪਰਦਾਇਕ ਨਾ ਹੋ ਕੇ ਪੂਰੀ ਤਰ੍ਹਾਂ ਰਾਸ਼ਟਰੀ ਸੀ। ਧਾਰਮਕ ਭਾਵਨਾ ਨੇ ਤਾਂ ਕੇਵਲ ਵਿਸਫੋਟਕ ਪ੍ਰਸਥਿਤੀ ਵਿਚ ਇਕ ਚੰਗਿਆੜੀ ਦਾ ਕੰਮ ਕੀਤਾ।

ਪੁਸਤਕ ਲਿਖਣ ਵਿਚ ਨਾਮਧਾਰੀ ਸਿਖਾਂ ਦੇ ਦਿੱਲੀ ਸਥਿਤ ਮੁਖ ਦਫ਼ਤਰ ਤੋਂ ਜੋ ਸਹਾਇਤਾ ਮਿਲੀ ਹੈ ਉਸ ਲਈ ਅਸੀਂ ਧੰਨਵਾਦੀ ਹਾਂ। —ਸੰਪਾਦਕ

# ਵਿਸ਼ੇ ਸੂਚੀ

# ਇਤਿਹਾਸਕ ਪਿਛੋਕੜ

ਅੰਗਰੇਜ਼ਾਂ ਨੇ ਭਾਰਤ ਭੂਮੀ ਤਾ ਜਿੱਤ ਲਈ ਪਰ ਉਹ ਇਸ ਦੇਸ਼ ਦੀ ਆਤਮਾ ਨੂੰ ਨਾ ਜਿੱਤ ਸਕੇ। ਦਿੱਲੀ ਤੇ ਉਨ੍ਹਾਂ ਦਾ ਰਾਜ ਸਥਾਪਤ ਹੋਇਆਂ ਅਜੇ ਸੋ ਵਰ੍ਹੇ ਵੀ ਪੂਰੇ ਨਹੀਂ ਸਨ ਹੋਏ ਕਿ ਇਥੋਂ ਦੇ ਸਪੂਤਾਂ ਦੇ ਸੁਤੰਤਰਤਾ ਯੁਧ ਦੇ ਸਾਹਮਣੇ ਉਨ੍ਹਾਂ ਨੂੰ ਝੁਕਣਾ ਪਿਆ ਤੇ ਉਹ ਭਾਰਤ ਛਡਣ ਲਈ ਮਜਬੂਰ ਹੋ ਗਏ।

ਵਿਦੇਸ਼ੀ ਰਾਜ ਪ੍ਰਤੀ ਵਿਰੋਧ ਨੇ ਕਈ ਰੂਪ ਧਾਰਨ ਕੀਤੇ । ਪ੍ਰਤੀ ਕ੍ਰਿਆ ਦਾ ਮੁਖ ਰੂਪ ਮਨੋਵਿਗਿਆਨਕ ਕ੍ਰਾਂਤੀ ਸੀ ਜਿਸ ਨਾਲ ਇਕ ਤਰ੍ਹਾਂ ਦੀ ਨੈਤਿਕ ਜਾਗ੍ਰਤੀ ਆਈ। ਭਾਰਤ ਵਾਸੀਆਂ ਵਿਚ ਮਰ ਚੁਕਿਆ ਮਾਣ ਤੇ ਆਮਤ-ਸਨਮਾਨ ਜਾਗ ਪਿਆ। ਦੇਸ਼ ਨੇ ਆਪਣੇ ਸੱਚੇ, ਸਨਾਤਨ ਸਿਧਾਂਤਾਂ ਨੂੰ ਪੱਛਮੀ ਭੌਤਿਕਵਾਦ ਦੇ ਮੁਕਾਬਲੇ ਪੁਨਰਸਥਾਪਤ ਕੀਤਾ । ਇਸ ਪੁਨਰਜਾਗ੍ਰਤੀ ਨੇ ਵਿਦੇਸ਼ੀ ਰਾਜ ਵਿਰੁਧ ਕੇਵਲ ਅਹਿੰਸਾਤਮਕ ਅੰਦੋਲਨ ਦਾ ਹੀ ਨਹੀਂ ਸਗੋਂ ਹਥਿਆਰਬੰਦ ਸੰਗ੍ਰਾਮ ਦਾ ਰੂਪ ਧਾਰਨ ਕੀਤਾ। ਇਹ ਸੰਗ੍ਰਾਮ ਭਾਰਤ ਵਿਆਪੀ ਸੀ ਤੇ ਇਸ ਵਿਚ ਪੰਜਾਬ, ਦੇਸ਼ ਦੇ ਕਿਸੇ ਹੋਰ ਭਾਗ ਨਾਲੋਂ ਪਿਛੇ ਨਹੀਂ ਸੀ। ਭਾਰਤ ਵਿਚ ਜਿਥੇ ਵੀ ਅਤਿਆਚਾਰ ਹੋਇਆ, ਉਥੇ ਹੀ ਉਸ ਦੇ ਵਿਰੋਧ ਵਿਚ ਮਰਨ ਵਾਲਿਆਂ ਦਾ, ਕਦੇ ਵੀ, ਘਾਟਾ ਨਾ ਰਿਹਾ।

ਭਾਰਤ ਸਦਾ ਹੀ ਧਰਮ ਪ੍ਰਧਾਨ ਦੇਸ਼ ਰਿਹਾ ਹੈ। ਧਰਮ ਤੋਂ ਦੂਜਿਆਂ ਹਿਤ ਕੁਰਬਾਨੀ ਕਰਨ ਤੇ ਮਨੁਖ ਮਾਤਰ ਦੇ ਹਿਤ ਵਿਚ ਲਗੇ ਰਹਿਣ ਦੀ ਪਰੇਰਨਾ ਮਿਲਦੀ ਹੈ। ਇਥੋਂ ਦੇ ਮਹਾਂਪੁਰਖ ਧਰਮ ਨੂੰ ਪਾਲਣ ਤੇ ਸਦਾ ਜ਼ੋਰ ਦਿੰਦੇ ਰਹੇ ਤੇ ਧਰਮ ਖਾਤਰ ਆਤਮ ਬਲੀਦਾਨ ਕਰਨ ਤੋਂ ਵੀ ਨਹੀਂ ਸਨ ਝਿਝਕਦੇ। ਇਸ ਭਾਵਨਾ ਨਾਲ ਸਾਰੇ ਧੌਰਮ-ਅਨੁਆਈਆਂ ਨੂੰ ਹੌਸਲਾ,ਨਿਰਭੈਤਾ, ਦ੍ਰਿੜ੍ਹਤਾ ਤੇ ਪਰੇਮ ਦੀ ਪਰੇਰਨਾ ਮਿਲਦੀ ਰਹੀ ਹੈ। ਇਥੋਂ ਦੇ ਸ਼ਹੀਦਾਂ ਦਾ ਪਰੇਰਨਾਤਮਕ ਮੂਲਮੰਤਰ ਹੀ ਰਿਹਾ ਹੈ--

ਸਿਰ ਰਖਿਆਂ ਸਿਰ ਨਾ. ਰਹੇ ਸਿਰ ਕਟਿਆਂ ਸਿਰ ਸੋਏ।
ਬੱਤੀ ਦੀਵੇ ਦੀ ਜਿਉਂ, ਕਟਿਆਂ ਚਾਨਣ ਹੋਏ।

ਜਦੋਂ ਅੰਗਰੇਜ਼ ਭਾਰਤ ਵਿਚ ਆਪਣੇ ਰਾਜ ਦੀ ਨੀਂਹ ਰਖ ਰਹੇ ਸਨ ਤਦ ਉਸ ਸਮੇਂ ਪੰਜਾਬ ਵਿਚ ਕੇਸਰੀ ਮਹਾਰਾਜਾ ਰਣਜੀਤ ਸਿੰਘ ਦਾ ਇਕਛਤਰ ਰਾਜ ਸੀ। ਦੇਸ਼ ਖੁਸ਼ਹਾਲ ਤੇ ਰੱਜਿਆ-ਪੁਜਿਆ ਸੀ। ਰਣਜੀਤ ਸਿੰਘ ਦੀ ਸੈਨਾ ਵਿਚ ਸ਼ਾਮਲ ਹੋਣ ਲਈ ਪਠਾਣ ਤੇ ਵਿਦੇਸ਼ੀ ਲੋਕ ਵੀ ਮਾਣ ਮਹਿਸੂਸ ਕਰਦੇ ਸਨ। ਉਸ ਦਾ ਰਾਜ ਨਿਆਂ ਤੇ ਆਧਾਰਤ ਸੀ । ਉਹ ਹਿੰਦੂ, ਮੁਸਲਮਾਨ ਤੇ ਸਿੱਖਾਂ ਵਿਚ ਕਿਸੇ ਵੀ ਤਰ੍ਹਾਂ ਦਾ ਕੋਈ ਭਿੰਨ ਭੇਦ ਨਹੀਂ ਸੀ ਰਖਦੇ । ਰਣਜੀਤ ਸਿੰਘ ਦੇ ਰਾਜ ਦਾ ਇੰਨਾ ਤੇਜ ਪ੍ਰਤਾਪ ਸੀ ਕਿ ਚੋਰ ਡਾਕੂ ਵੀ ਆਪਣਾ ਅਪ੍ਰਾਧ ਮੰਨ ਕੇ ਉਨ੍ਹਾਂ ਦੀ ਫ਼ੌਜ ਵਿਚ ਭਰਤੀ ਹੋ ਜਾਂਦੇ ਸਨ। ਰਣਜੀਤ ਸਿੰਘ ਦੀ ਧਾਰਨਾ ਇਹ ਸੀ ਕਿ ਜੇ ਪਰਜਾ ਦੁਖੀ ਹੈ ਤਾਂ ਰਾਜੇ ਨੂੰ ਨਰਕ ਭੋਗਣਾ ਹੀ ਪਏਗਾ। ਉਹ ਜਨਤਾ ਦੀ ਹਾਲਤ ਤੋਂ ਜਾਣੂ ਹੋਣ ਲਈ ਭੇਸ ਬਦਲ ਕੇ ਆਪ ਫਿਰਿਆ ਕਰਦੇ ਸਨ। ਉਨ੍ਹਾਂ ਆਪਣੇ ਰਾਜ ਵਿਚ ਗਊ ਹੱਤਿਆ ਬੰਦ ਕੀਤੀ ਹੋਈ ਸੀ। ਇਸ ਹੁਕਮ ਦਾ ਕਾਰਨ ਧਾਰਮਕ ਭਾਵਨਾ ਤੋਂ ਬਿਨਾਂ ਮਨੁਖੀ ਹਿਤਾਂ ਦੀ ਚੇਤਨਾ ਵੀ ਸੀ। ਮਹਾਰਾਜਾ ਰਣਜੀਤ ਸਿੰਘ ਦਾ ਪ੍ਰਭਾਵਸ਼ਾਲੀ ਰਾਜ ਤੇ ਪ੍ਰਭਾਵਸ਼ਾਲੀ ਵਿਅਕਤੀਤਵ ਅੰਗਰੇਜ਼ਾਂ ਤੇ ਪਠਾਣਾਂ ਨੂੰ ਇਕ ਚੁਨੌਤੀ ਸੀ। ਪਰ ਮੰਦੇ ਭਾਗੀਂ ਉਹ ਤੇਜਸਵੀ ਸੂਰਜ ੨੭ ਜੂਨ ੧੮੩੯ ਨੂੰ ਡੁਬ ਗਿਆ। ਪੰਜਾਬ ਰਾਜ ਵਿਚ ਉਸ ਪਿਛੋਂ ਜੋ ਕੁਛ ਬੀਤਿਆ ਉਹ ਬੜੀ ਦੁਖਦਾਈ ਕਹਾਣੀ ਹੈ। ਮਹਾਰਾਜਾ ਖੜਕ ਸਿੰਘ, ਮਹਾਰਾਜਾ ਨੌਨਿਹਾਲ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਨੇ ਬਹੁਤ ਥੋੜ੍ਹੇ ਦਿਨ ਰਾਜ ਕੀਤਾ। ਦਲੀਪ ਸਿੰਘ ਕੇਵਲ ਪੰਜ ਵਰ੍ਹਿਆਂ ਦੀ ਉਮਰ ਵਿਚ ਹੀ ਤਖਤ ਤੇ ਬੈਠਾ। ਉਸ ਦੇ ਨਿਗਰਾਨ ਬਣ ਕੇ ਅੰਗਰੇਜ਼ਾਂ ਨੇ ਰਾਜਮਾਤਾ ਜਿੰਦਾਂ ਨੂੰ ਪੁਤਰ ਨਾਲੋਂ ਵਖ ਕਰਕੇ ਪਹਿਲਾਂ ਸ਼ੇਖੂਪੁਰੇ ਦੇ ਕਿਲੇ ਵਿਚ ਤੇ ਫਿਰ ਸੰਯੁਕਤ ਪ੍ਰਾਂਤ ਦੇ ਇਕ ਕਿਲੇ ਵਿਚ ਕੈਦ ਕੀਤਾ। ਇਸਪਿਛੋਂ ੨੯ ਮਾਰਚ ੧੮੪੯ ਨੂੰ ਸਵੇਰੇ ਸੱਤ ਵਜੇ ਸੁਤੰਤਰ ਪੰਜਾਬ ਦਾ ਅੰਤਮ ਦਰਬਾਰ ਲੱਗਾ, ਜਿਸ ਵਿਚ ਬਾਲਕ ਦਲੀਪ ਸਿੰਘ ਆਪਣੇ ਪਿਤਾ ਦੇ ਰਾਜ-ਤਖਤ ਤੇ ਅੰਤਮ ਵਾਰ ਸੁਸ਼ੋਭਿਤ ਹੋਇਆ। ਉਸੇ ਦਰਬਾਰ ਵਿਚ ਹੀ, ਉਦਾਸੀ ਤੇ ਸਨਾਟੇ ਵਿਚ, ਅੰਗਰੇਜ਼ ਅਧਿਕਾਰੀ ਇਲੀਅਟ ਤੇ ਸਰ ਹੈਨਰੀ ਲਾਰੰਸ ਦੇ ਪਧਾਰਨ ਤੇ ਫਾਰਸੀ ਵਿਚ ਇਹ ਐਲਾਨ ਕੀਤਾ ਗਿਆ ਕਿ ਹੁਣ ਪੰਜਾਬ ਅੰਗਰੇਜ਼ੀ ਰਾਜ ਵਿਚ ਮਿਲਾਇਆ ਜਾਂਦਾ ਹੈ। ਉਸ ਸਮੇਂ ਵਿਰੋਧ ਪ੍ਰਗਟਾਵੇ ਵਿਚ ਬਾਲਕ ਦਲੀਪ ਸਿੰਘ ਦੇ ਸਾਹਮਣੇ ਉਹ

ਐਲਾਨ ਨਾਮਾ ਰਖਿਆ ਗਿਆ ਜਿਸ ਤੇ ਬਾਲਕ ਮਹਾਰਾਜੇ ਦੇ ਦਸਖਤ ਕਰਵਾ ਕੇ ਉਸਨੂੰ ਸਦਾ ਲਈ ਪੰਜਾਬ ਰਾਜ ਤੋਂ ਬੇਦਖਲ ਕਰ ਦਿਤਾ ਗਿਆ ਤੇ ਰਾਜ ਦਰਬਾਰ ਦਾ ਭੋਗ ਪੈ ਗਿਆ । ਲਾਹੋਰ ਦੇ ਸ਼ਾਹੀ ਕਿਲੇ ਤੇ ਲਹਿਰਾਉਂਦਾ ਹੋਇਆ ਸੁਤੰਤਰਤਾ ਦਾ ਝੰਡਾ ਉਤਾਰ ਕੇ ਉਸ ਦੀ ਥਾਂ ਅੰਗਰੇਜ਼ੀ ਸਾਮਰਾਜ ਦਾ ਝੰਡਾ ਯੂਨੀਅਨ ਜੈਕ ਲਹਿਰਾਇਆ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਦਾ ਬਹੁਤ ਕੀਮਤੀ ਸਾਮਾਨ ਨੀਲਾਮ ਕੀਤਾ ਗਿਆ । ਸੋਨਾ,ਚਾਂਦੀ ਤੇ ਜਵਾਹਰ ਆਦਿ ਅੰਗਰੇਜ਼ ਸਰਕਾਰ ਨੇ ਆਪਣੇ ਅਧਿਕਾਰ ਵਿਚ ਲੈ ਲਏ । ਲਾਰਡ ਡਲਹੌਜ਼ੀ ਦੇ ਹੁਕਮ ਅਨੁਸਾਰ ਮਹਾਰਾਜਾ ਦਲੀਪ ਸਿੰਘ ਨੂੰ ੨੧ ਦਸੰਬਰ ੧੮੪੯ ਨੂੰ ਪੰਜਾਬ ਤੋਂ ਕਢ ਕੇ ਪਹਿਲਾਂ ਫਤਹਿਪੁਰ ਸੀਕਰੀ ਰਖਿਆ ਗਿਆ ਤੇ ਪਿਛੋਂ ੮ ਮਾਰਚ ੧੮੫੩ ਨੂੰ ਉਸ ਦਾ ਧਰਮ ਬਦਲ ਕੇ ਅਗਲੇ ਸਾਲ ਇਂਗਲੈਂਡ ਭੇਜ ਦਿਤਾ ਗਿਆ ।

ਉਸ ਸਮੇਂ ਪੰਜਾਬ ਦੀ ਰਾਜਨੀਤਕ ਸਥਿਤੀ ਪਤਨ ਦੇ ਅੰਤਮ ਪੜਾਅ ਤਕ ਪਹੁੰਚ ਚੁਕੀ ਸੀ । ਕੋਮ ਵਿਚ ਆਪਣੀ ਪੁਨਰ ਸੁਤੰਤਰਤਾ ਦਾ ਹੌਸਲਾ ਬਾਕੀ ਨਹੀਂ ਸੀ ਰਿਹਾ ਤੇ ਨਾ ਹੀ ਕਾਫ਼ੀ ਸਾਧਨ ਪ੍ਰਾਪਤ ਸਨ । ਪੰਜਾਬ ਦੀ ਸਮਾਜਕ ਤੇ ਧਾਰਮਕ ਦਸ਼ਾ ਵੀ ਇੰਨੀ ਪਤਿਤ ਸੀ ਕਿ ਸਿਖ ਤੇ ਹਿੰਦੂ ਆਪਣੇ ਅੰਤਮ ਸੁਆਸਾਂ ਤੇ ਸਨ । ਲੜਕੀ ਦਾ ਮਾਰਨ ਤੇ ਵੇਚਣ ਦਾ ਰਿਵਾਜ ਪ੍ਰਚਲਤ ਸੀ । ਬਾਲ ਵਿਆਹ ਕਾਰਨ ਵਿਧਵਾਵਾਂ ਦੀ ਗਿਣਤੀ ਦਿਨੋ ਦਿਨ ਵਾਧੇ ਤੇ ਸੀ । ਵਿਧਵਾ ਵਿਆਹ ਦੀ ਪਾਬੰਦੀ ਹੋਣ ਕਾਰਨ ਵਿਧਵਾਵਾਂ ਸਾਰੀ ਉਮਰ ਦੁਖਾਂ ਭਰਿਆ ਜੀਵਨ ਬਤੀਤ ਕਰਨ ਲਈ ਮਜਬੂਰ ਸਨ ।

ਇਸ ਤਰ੍ਹਾਂ ਪੰਜਾਬ ਵਿਚ ਅੰਗਰੇਜ਼ੀ ਰਾਜ ਸਥਾਪਤ ਹੋਣ ਅਤੇ ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਪੰਜਾਬ ਵਿਚ ਕੋਈ ਧਾਰਮਕ ਨੇਤਾ ਨਹੀਂ ਸੀ । ਗੁਰੂ ਬਾਲਕ ਸਿੰਘ ਸਿੱਖਾਂ ਦੇ ਧਾਰਮਕ ਨੇਤਾ ਰਹੇ ਪਰ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਵਾਂਗ ਰਾਜਨੀਤੀ ਵਿਚ ਵਧੇਰੇ ਭਾਗ ਨਾ ਲਿਆ ।

ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਪਿਛੋਂ ਪੰਜਾਬ ਵਿਚ ਸਭ ਤੋਂ ਪਹਿਲਾਂ ਅਵਤਾਰ ਧਾਰਨ ਵਾਲੇ ਮਹਾਂਪੁਰਖ ਸਨ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ । ਉਹ ਗੁਰੂ ਬਾਲਕ ਸਿੰਘ ਜੀ ਦੇ ਉਤਾਧਿਕਾਰੀ ਸਨ । ਗੁਰਗੱਦੀ ਤੇ ਬਿਰਾਜਮਾਨ ਹੁੰਦਿਆਂ ਹੀ ਉਨ੍ਹਾਂ ਨੇ ਇਕ ਨਵੇਂ ਪੰਥ ਦਾ ਮੁਢ ਬੰਨ੍ਹਿਆ ਜੋ

ਨਾਮਧਾਰੀ ਜਾਂ ਕੂਕਾ ਪੰਥ ਦੇ ਨਾਂ ਨਾਲ ਪ੍ਰਸਿਧ ਹੋਇਆ। ਸਮੇਂ ਦੀ ਲੋੜ ਤੇ ਦੇਸ਼ ਦੀ ਰਾਜਨੀਤਕ ਸਥਿਤੀ ਨੂੰ ਧਿਆਨ ਵਿਚ ਰਖਦਿਆਂ ਗੁਰੂ ਰਾਮ ਸਿੰਘ ਜੀ ਨੇ ਧਰਮ ਤੇ ਰਾਜਨੀਤੀ ਨੂੰ ਪ੍ਰਸਪਰ ਜੋਰ ਦਿਤਾ। ਇਸ ਸੁਮੇਲ ਤੋਂ ਜਿਹੜਾ ਨਵਾਂ ਪੰਥ ਪ੍ਰਚਲਤ ਹੋਇਆ ਭਾਰਤ ਵਿਚ ਅੰਗਰੇਜ਼ੀ ਰਾਜ ਨਾਲ ਉਸ ਦੀ ਸਿਧੀ ਟੱਕਰ ਹੋਈ। ਆਪਣੇ ਧਰਮ ਤੇ ਰਾਜ ਖਾਤਰ ਅਜਿਹਾ ਸੰਘਰਸ਼ ਉਸ ਸਮੇਂ ਬਹੁਤ ਇਨਕਲਾਬੀ ਗੱਲ ਸੀ।

ਸਾਡੇ ਸੁਤੰਤਰਤਾ ਸੰਗਰਾਮ ਵਿਚ ਗੁਰੂ ਰਾਮ ਸਿੰਘ, ਤੇ ਉਨ੍ਹਾਂ ਰਾਹੀਂ ਪ੍ਰਚਲਤ ਕੀਤੇ ਨਾਮਧਾਰੀ (ਕੂਕਾ) ਅੰਦੋਲਨ ਦਾ ਇਕ ਵਿਸ਼ੇਸ਼ ਸਥਾਨ ਹੈ। ਇਸ ਅੰਦੋਲਨ ਤੋਂ ਬਹੁਤ ਘਟ ਲੋਕ ਜਾਣੂ ਹਨ। ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ; ਕਿਉਂਕਿ ਵਿਦੇਸ਼ੀ ਰਾਜ ਨੇ ਇਸ ਗੱਲ ਦੀ ਪੂਰੀ ਕੋਸ਼ਸ਼ ਕੀਤੀ ਕਿ ਲੋਕ ਇਨ੍ਹਾਂ ਬਹਾਦਰ ਕਰਾਂਤੀਕਾਰੀਆਂ ਨੂੰ, ਜਿਨ੍ਹਾਂ ਨੇ ਆਪਣਾ ਜੀਵਨ ਬਲੀਦਾਨ ਦਿਤਾ ਤੇ ਤਸੀਹੇ ਝਲ ਕੇ ਦੇਸ਼ ਵਿਚ ਨਵਜੀਵਨ ਸੰਚਾਰ ਕੀਤਾ, ਸਦਾ ਲਈ ਭੁਲ ਜਾਣ। ਇਹ ਇਤਿਹਾਸ ਤੇ ਸਮੇਂ ਦੀ ਹਾਸੋਹੀਣੀ ਗੱਲ ਹੈ ਤੇ ਦੇਸ਼ ਦੀ ਮਾੜੀ ਕਿਸਮਤ ਦੀ ਸੂਚਕ ਸੀ ਕਿ ਸਤਿਗੁਰੂ ਰਾਮ ਸਿੰਘ ਜਹੇ ਮਹਾਨ ਤਪਸਵੀ, ਦੇਸ਼ ਭਗਤ ਤੇ ਲੋਕ-ਨਾਇਕ ਤੇ ਉਨ੍ਹਾਂ ਦੇ ਸਹਿਯੋਗੀਆਂ ਨੂੰ, ਬਿਨਾਂ ਕਿਸੇ ਤਰ੍ਹਾਂ ਦੇ ਅਪਰਾਧੀ ਸਿਧ ਕਰਨ ਤੋਂ, ਬਿਨਾਂ ਮੁਕੱਦਮਾ ਚਲਾਇਆਂ, ਜ਼ਿੰਦਗੀ ਭਰ ਲਈ ਜਲਾਵਤਨੀ ਦੀ ਸਜ਼ਾ ਦਿਤੀ। ਉਨ੍ਹਾਂ ਦੇ ਨਿਰਦੋਸ਼ ਤੇ ਅਨੁਯਾਈਆਂ ਤੇ ੧੮੭੨ ਤੋਂ ੧੯੪੭ ਤਕ ਲਗਾਤਾਰ ਦਮਨ ਚੱਕਰ ਚਲਾ ਕੇ ਅੰਗਰੇਜ਼ ਸਰਕਾਰ ਨੇ ਜੋ ਅਤਿਆਚਾਰ ਕੀਤੇ ਉਨ੍ਹਾ ਦੀ ਕਹਾਣੀ ਤਾਂ ਇੰਨੀ ਭਿਆਨਕ ਤੇ ਲੰਮੀ ਹੈ ਕਿ ਉਹ ਇਕ ਵਖਰੀ ਪੁਸਤਕ ਦਾ ਵਿਸ਼ਾ ਬਣ ਸਕਦੀ ਹੈ।

ਇਸ ਪੁਸਤਕ ਵਿਚ ਗੁਰੂ ਰਾਮ ਸਿੰਘ ਦੇ ਜੀਵਨ ਦੀਆਂ ਘਟਨਾਵਾਂ ਭਰੋਸੇ ਯੋਗ ਸਰਕਾਰੀ ਤੇ ਗੈਰ ਸਰਕਾਰੀ ਪੱਤਰਾਂ, ਲੇਖਾਂ ਆਦਿ ਦੇ ਆਧਾਰ ਤੇ ਦਿਤੀਆਂ ਗਈਆਂ ਹਨ। ਇਸ ਦੇ ਪੜ੍ਹਨ ਪਿਛੋਂ ਇਹ ਤਾਂ ਨਹੀਂ ਕਿਹਾ ਜਾ ਸਕੇਗਾ ਕਿ 'ਲੋਕ ਤਾਂ ਭੁਲ ਹੀ ਜਾਣਗੇ ਸਾਡੀ--ਦੀਵਾਨਿਆਂ ਦੀ--ਦਾਸਤਾਨ ਨੂੰ।'

ਆਜ਼ਾਦੀ ਦੇ ਇਕ ਦੀਵਾਨੇ ਗੁਰੂ ਰਾਮ ਸਿੰਘ ਦੀ ਦਾਸਤਾਨ ਇਥੇ ਪੇਸ਼ ਕੀਤੀ ਜਾ ਰਹੀ ਹੈ।

# ਪੰਜਾਬ ਤੇ ਅੰਗਰੇਜ਼

ਜਦੋਂ ਈਸਟ ਇੰਡੀਆ ਕੰਪਨੀ ਦੇ ਅੰਗਰੇਜ਼ ਅਧਿਕਾਰ ਰਾਜ-ਸਥਾਪਨਾ ਦੀ ਤਾਂਘ ਨਾੱਲ, ਕੂਟਲ ਨੀਤੀ ਦੇ ਆਧਾਰ ਤੇ, ਦੇਸ਼ ਵਿਚ ਆਪਣਾ ਰਾਜ ਕਾਇਮ ਕਰਨ ਦੇ ਯਤਨਾਂ ਵਿਚ ਲਗੇ ਹੋਏ ਸਨ ਤਦ ਪੰਜਾਬ ਵਿਚ ਮਾਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਰਣਜੀਤ ਸਿੰਘ ਨਿਆ-ਪਰੇਮੀ, ਫਰਜ਼ ਨਿਭਾਉਣ ਵਾਲਾ ਤੇ ਜਨਤਾ ਦਾ ਸੇਵਕ ਹੋਣ ਦੇ ਨਾਲ ਨਾਲ ਕੁਸ਼ਲ ਤੇ ਦ੍ਰਿੜ੍ਹ ਸ਼ਾਸਕ ਵੀ ਸੀ। ਉਸ ਦਾ ਦਬ-ਦਬਾ ਚਾਰੇ ਪਾਸੇ ਹੀ ਸੀ। ਖੁਸ਼ਹਾਲ ਤੇ ਸੁਖੀ ਪਰਜਾ ਦਾ ਹਿਰਦੇ ਸਮਰਾਟ ਮਹਾਰਾਜਾ ਰਣਜੀਤ ਸਿੰਘ ੨੭ ਜੂਨ ੧੮੩੯ ਨੂੰ ਸਵਰਗ ਸਿਧਾਰ ਗਿਆ ਜਿਸ ਨਾਲ ਅੰਗਰੇਜ਼ਾਂ ਨੂੰ ਆਪਣੀ ਮਨ ਆਈ ਕਰਨ ਦਾ ਮੌਕਾ ਮਿਲ ਗਿਆ। ਦਸਾਂ ਸਾਲਾਂ ਵਿਚ ਹੀ ਸਾਰੇ ਪੰਜਾਬ ਦੇ ਮਾਨ ਚਿਤਰ ਦਾ ਰੰਗ ਬਦਲ ਗਿਆ ਤੇ ਪੰਜਾਬ ਦੀ ਜਨਤਾ ਨੂੰ ਗੁਲਾਮੀ ਦੀਆਂ ਬੇੜੀਆਂ ਵਿਚ ਜਕੜ ਦਿਤਾ ਗਿਆ।

ਅੰਗਰੇਜ਼ਾਂ ਦੇ ਅਤਿਆਚਾਰਾਂ ਦੇ ਫਲ ਸਰੂਪ, ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ, ਕੂਕਾ ਅੰਦੋਲਨ ਦਾ ਜਨਮ ਹੋਇਆ। ਇਹ ਜਨਤਕ ਅੰਦੋਲਨ ਅੰਗਰੇਜ਼ੀ ਰਾਜ ਵਿਰੁਧ ਨਿਸਚਿਤ ਵਿਦਰੋਹ ਸੀ। ਭਾਰਤੀਆਂ ਨੇ ਪਲਾਸੀ ਵਿਚ ੧੭੫੭ ਦੀ ਹਾਰ ਨੂੰ ਕਦੇ ਵੀ ਪ੍ਰਵਾਨ ਨਹੀਂ ਸੀ ਕੀਤਾ। ਨਾ ਤਾਂ ਉਹ ਆਪ ਹੀ ਕਦੇ ਚੁਪ ਕਰਕੇ ਬੈਠੇ ਤੇ ਨਾ ਹੀ ਅੰਗਰੇਜ਼ਾਂ ਨੂੰ ਚੈਨ ਨਾਲ ਟਿਕਣ ਦਿਤਾ। ੧੭੬੧ ਤੋਂ ੧੮੪੦ ਤਕ ਲਗਾਤਾਰ ਅੰਗਰੇਜ਼ੀ ਫੌਜਾਂ ਨਾਲ ਯੁਧ ਹੁੰਦਾ ਰਿਹਾ। ਇਨ੍ਹਾਂ ਬਹਾਦਰਾਂ ਵਿਚ ਸਨ ਬਿਹਾਰ ਦੇ ਤਾਨਾ ਭਗਤ, ਸੰਥਾਲ, ਗੋਂਡ, ਭੀਲ, ਕੋਲ, ਨਾਗਾ, ਪੂਰਬੀ ਬੰਗਾਲ ਦੇ ਟੀਟੂ ਮੀਆਂ ਦੀ ਅਗਵਾਈ ਵਿਚ ਮੁਸਲਮਾਨ, ਭਰਤਪੁਰ ਦੇ ਜਟ, ਗੁਜਰ, ਰੋਹੇਲੇ, ਪਿੰਡਾਰੀ, ਪਛਮੀ ਉਤਰੀ ਭਾਰਤ ਦੇ ਪਠਾਣ, ਸਿੰਧੀ ਤੇ ਕਾਂਗੜਾ ਤੇ ਹੁਸ਼ਿਆਰਪੁਰ ਦੇ ਡੋਗਰੇ ਰਾਜਪੂਤ ਤੇ ਸਿੱਖ। ਇਹ ਸਭ ਹਾਰ ਗਏ ਤੇ ਇਨ੍ਹਾਂ ਨੂੰ ਬੜੀ ਨਿਰਦੈਤਾ ਨਾਲ ਕਤਲ ਕੀਤਾ ਗਿਆ। ਇਨ੍ਹਾਂ ਦੇ ਨੇਤਾ ਜਾਂ ਤਾਂ ਫਾਂਸੀ ਤੇ ਚੜ੍ਹਾਏ ਗਏ

ਜਾਂ ਜਲਾਵਤਨ ਕੀਤੇ ਗਏ ਤੇ ਜਾਂ ਫਿਰ ਸ਼ਾਹੀ ਕੈਦੀ ਬਣਾ ਕੇ ਮੌਤ ਤਕ ਕਿਲਿਆਂ ਤੇ ਜੇਲ੍ਹਾਂ ਵਿਚ ਰਖੇ ਗਏ।

ਸੰਨ ੧੮੪੯ ਵਿਚ ਲਾਹੌਰ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਕੇ ਨਾਬਾਲਗ ਮਹਾਰਾਜਾ ਦਲੀਪ ਸਿੰਘ ਨੂੰ ਵਲਾਇਤ ਲਿਜਾਇਆ ਗਿਆ, ਜਿਥੇ ਉਹ ੧੮੯੩ ਵਿਚ ਅਕਾਲ ਚਲਾਣਾ ਕਰ ਗਿਆ । ਪੰਜਾਬੀ ਲੋਕ ਅੰਗਰੇਜ਼ੀ ਰਾਜ ਨੂੰ ਘਿਰਣਾ ਕਰਦੇ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਅੰਗਰੇਜ਼ਾਂ ਨੇ ਪੰਜਾਬ ਨੂੰ ਯੁਧ ਖੇਤਰ ਵਿਚ ਨਹੀਂ ਹਰਾਇਆ; ਸਗੋਂ ਵਿਸ਼ਵਾਸਘਾਤ, ਧੋਖਾ, ਕੂਟਨੀਤੀ ਤੇ ਪੰਜਾਬੀ ਨੂੰ ਪੰਜਾਬੀ ਨਾਲ ਭੜਾਕੇ ਜਿਤ ਪ੍ਰਾਪਤ ਕੀਤੀ ਹੈ। ਅੰਗਰੇਜ਼ ਰਾਜ ਦੇ ਮੁਢਲੇ ਦਿਨੀ ਬਹੁਤੇ ਲੋਕ ਫਰੰਗੀ ਹਾਕਮਾਂ ਨਾਲ ਹਥ ਮਿਲਾਉਣ ਵਿਚ ਧਰਮ ਦੇ ਤੇ ਸਰੀਰ ਦੀ ਅਪਵਿਤਰਤਾ ਸਮਝਦੇ ਸਨ। ਅੰਦਰੋਂ ਅੰਦਰੀ ਬਗਾਵਤ ਦੀ ਅੱਗ ਭੜਕਣ ਲਗੀ ਤੇ ਸਰਹੱਦੀ ਲੋਕਾਂ ਦੇ ਹਮਲੇ ਹੋਣ ਲਗੇ। ਈਸਟ ਇੰਡੀਆ ਕੰਪਨੀ ਦੇ ਪ੍ਰਬੰਧਕੀ ਬੋਰਡ ਦੇ ਪਹਿਲੇ ਪ੍ਰਧਾਨ ਸਰ ਹੈਨਰੀ ਲਾਰੰਸ ਦੀ ਨੀਤੀ ਸੀ ਕਿ ਜਨਤਾ ਦੇ ਵਖੋ ਵਖ ਅੰਗਾਂ ਵਿਚ ਫੁਟ ਦੇ ਬੀਜ ਬੀਜੇ ਜਾਣ ਜਿਸ ਨਾਲ ਉਹ ਮਾਨਸਕ ਏਕਤਾ, ਭਰਾਤਰੀ ਭਾਵ ਤੇ ਖੇਤਰੀ ਕੌਮੀਅਤ ਟੋਟੇ ਟੋਟੇ ਹੋ ਜਾਵੇ ਜੋ ਪੰਜਾਬੀਆਂ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ (੧੭੯੯-੧੮੩੯) ਵਿਚ ਵਿਕਸਿਤ ਤੇ ਦ੍ਰਿੜ ਹੋਈ ਸੀ।

ਪੰਜਾਬ ਵਿਚ ਅੰਗਰੇਜ਼ੀ ਰਾਜ ਵਿਰੁਧ ਵਿਦਰੋਹ ਨਿਰਦੈਤਾ ਨਾਲ ਕੁਚਲਿਆ ਗਿਆ। ਬਾਗ਼ੀਆਂ ਨੂੰ ਸਜ਼ਾ ਦੇਣ ਲਈ ਕਰਨਲ ਨੇਵੀਸਨ ਦੀ ਅਗਵਾਈ ਹੇਠ ਇਕ ਅੰਗਰੇਜ਼ ਸੈਨਾ ਭੇਜੀ ਗਈ। ਇਹ ਘਟਨਾ ਮੇਰਠ ਵਿਚ ਸੈਨਕ ਬਗਾਵਤ ਹੋਣ ਤੋਂ ਕੁਛ ਮਹੀਨੇ ਪਹਿਲਾਂ ਵਾਪਰੀ ਸੀ। ਮੇਰਠ ਦੇ ਫੌਜੀਆਂ ਨੇ ਬਗਾਵਤ ਦਾ ਬਿਗਲ ਵਜਾ ਦਿਤਾ ਤੇ ਪਹਿਲਾ ਸੁਤੰਤਰਤਾ ਸੰਗਰਾਮ ਸ਼ੁਰੂ ਹੋਇਆ। ਕਰਨਲ ਨੇਵੀਸਨ ਨੂੰ ਪਟਿਆਲਾ ਤੇ ਜੀਂਦ ਦੀਆਂ ਰਿਆਸਤਾਂ ਵਿਚ ਹੀ ਰਹਿਣ ਦੇ ਹੁਕਮ ਦਿਤੇ ਗਏ। ਇਧਰ ਗੁਰੂ ਰਾਮ ਸਿੰਘ ਜੀ ਗੰਗ ਾਦੇ ਮੈਦਾਨ ਦੀਆਂ ਘਟਨਾਵਾਂ ਪ੍ਰਤੀ ਸੋਘੇ ਰਹੇ।

ਮੁਗਲ, ਸਿੱਖਾਂ ਨੂੰ ਘਿਰਣਾ ਕਰਦੇ ਸਨ । ਔਰੰਗਜੇਬ ਨੇ ਜਿਸ ਤਰ੍ਹਾਂ ਵਿਸ਼ਵਾਸਘਾਤ ਤੇ ਅਤਿਆਚਾਰ ਨਾਲ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾਇਆ ਤੇ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਸੀ, ਸਿੱਖ

ਉਸ ਨੂੰ ਭੁਲੇ ਨਹੀਂ ਸਨ। ਇਸ ਕਾਰਨ ਉਨ੍ਹਾਂ ਨੇ ਦੋਹਾਂ ਵਿਰੋਧੀਆਂ ਨੂੰ ਅੰਤ ਤਕ ਪਰਸਪਰ ਲੜਨ ਲਈ ਛੱਡ ਦਿਤਾ । ਜਦੋਂ ਦਿੱਲੀ ਦੀ ਹਾਲਤ ਬਹੁਤ ਵਿਗੜ ਗਈ ਤਾਂ ਬੁਢੇ ਬਾਦਸ਼ਾਹ ਬਹਾਦਰ ਸ਼ਾਹ ਨੇ ਸਿਖਾਂ ਨੂੰ ਬੇਨਤੀ ਕੀਤੀ ਕਿ ਉਹ ਧਰਮ ਯੁੱਧ ਵਿਚ ਛੇਤੀ ਹਿੱਸਾ ਲੈਣ ਤੇ ਨਾਲ ਹੀ ਆਪਣੇ ਪਦ ਤਿਆਗ ਦਾ ਵਚਨ ਵੀ ਦਿਤਾ। ਪਰ ਤਦ ਤਕ ਸਮਾਂ ਬੀਤ ਚੁਕਿਆ ਸੀ।

ਪੰਜਾਬ ਦੀ ਅਜਿਹੀ ਹਾਲਤ ਸਮੇਂ ਅੰਗਰੇਜ਼ ਪੰਜਾਬ ਦੇ ਸਿੱਖਾਂ ਦੀ ਰਾਜ ਭਗਤੀ ਦੇ ਗੀਤ ਗਾ ਕੇ ਉਨ੍ਹਾਂ ਤੇ ਫੌਜੀਆਂ ਤੇ ਝੂਠਾ ਅਸਰ ਪਾਉਣ ਦੇ ਯਤਨ ਵਿਚ ਲੱਗੇ ਹੋਏ ਸਨ ਜੋ ਕੰਪਨੀ ਦੀ ਸੇਵਾ ਵਿਚ ਇਲਾਹਾਬਾਦ, ਪਟਨਾ ਤੇ ਬੰਗਾਲ ਵਿਚ ਰਹਿੰਦੇ ਸਨ ਤਾਂ ਕਿ ਉਹ ਰਾਜ ਭਗਤ ਹੀ ਬਣੇ ਰਹਿਣ। ਪੰਜਾਬ ਦੇ ਅਮੀਰ ਲੋਕ, ਪੂੰਜੀਪਤੀ ਸੇਠ, ਸ਼ਾਹੂਕਾਰ, ਰਾਜੇ ਤੇ ਮਹਾਰਾਜੇ ਅੰਗਰੇਜ਼ਾਂ ਨਾਲ ਰਲ ਗਏ ਸਨ। ਆਮ ਕਰਕੇ ਸਾਰੇ ਸਮਾਜਕ ਤੇ ਧਾਰਮਕ ਗਠ-ਜੋੜ ਟੁਟ ਚੁਕੇ ਸਨ । ਉਦੋਂ ਪੰਜਾਬ ਦੀ ਹਾਲਤ ਇਹ ਹੋ ਗਈ ਸੀ ਕਿ ਰਾਜਨੀਤਕ ਪਖੋਂ ਕੇਵਲ ਸਿੱਖਾਂ ਵਿਚ ਹੀ ਨਹੀਂ ਸਗੋਂ ਸਾਰੇ ਪੰਜਾਬ ਵਿਚ ਜੀਵਨ ਉਤਸ਼ਾਹ ਲਗ ਭਗ ਖਤਮ ਹੋ ਚੁਕਿਆ ਸੀ । ਸਿੱਖ ਸਰਦਾਰਾਂ ਤੇ ਜਗੀਰਦਾਰਾਂ ਵਿਚ ਸਵੈਮਾਨ ਨਹੀਂ ਸੀ ਰਿਹਾ। ਦੇਸ਼ ਪਿਆਰ ਦੀ ਭਾਵਨਾ ਨਸ਼ਟ ਹੋ ਚੁਕੀ ਸੀ । ਰਾਜਨੀਤਕ ਦੁਰਦਸ਼ਾ ਦੇ ਨਾਲ ਹੀ ਸਮਾਜਕ ਤੇ ਧਾਰਮਕ ਪਤਨ ਵੀ ਅੰਤਮ ਪੜਾ ਤੇ ਪਹੁੰਚ ਗਿਆ ਸੀ।

ਸਿੱਖ ਫੌਜਾਂ ਤੋੜੀਆਂ ਜਾ ਚੁਕੀਆਂ ਸਨ। ਪਛਮੀ ਸਭਿਅਤਾ ਤੇ ਐਸ਼-ਪ੍ਰਸਤੀ ਦਾ ਬੋਲ ਬਾਲਾ ਸੀ। ਧਾਰਮਕ ਤੇ ਸਮਾਜਕ ਕੁਰਤੀਆਂ ਕਾਰਨ ਹਿੰਦੂ ਤੇ ਸਿੱਖ ਸਮਾਜ ਦੀ ਹਾਲਤ ਤਰਸਯੋਗ ਹੋ ਗਈ ਸੀ। ਹੌਸਲਾ ਤੇ ਤਾਕਤ ਪੂਰੀ ਤਰ੍ਹਾਂ ਅਲੋਪ ਹੋ ਚੁਕੇ ਸਨ। ਅਸਲ ਵਿਚ ਦੇਸ਼ ਤੇ ਕੌਮ ਦੀ ਦੁਰਦਸ਼ਾ ਇਸ ਹਾਲਤ ਤਕ ਪਹੁੰਚ ਚੁਕੀ ਸੀ ਕਿ ਜਨ ਸਾਧਾਰਣ ਬੜੀ ਉਤਸੁਕਤਾ ਨਾਲ ਉਡੀਕ ਕਰ ਰਿਹਾ ਸੀ ਕਿ ਕਦ ਕੋਈ ਉਨ੍ਹਾਂ ਦਾ ਮਾਰਗ ਦਰਸ਼ਕ ਤੇ ਸ਼ਕਤੀਸ਼ਾਲੀ ਨੇਤਾ ਅਗਵਾਈ ਕਰੇ।

# ਸੁਤੰਤਰਤਾ ਸੰਗਰਾਮ ਤੇ ਪੰਜਾਬ

੧੮੪੯ ਵਿਚ, ਜਦੋਂ ਮਹਾਰਾਜਾ ਦਲੀਪ ਸਿੰਘ ਅਜੇ ਬਾਲਕ ਹੀ ਸੀ, ਈਸਟ ਇੰਡੀਆ ਕੰਪਨੀ ਨੇ ਜਿਸ ਤਰ੍ਹਾਂ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾਇਆ ਸੀ ਉਹ ਪੰਜਾਬ ਦੇ ਲੋਕਾਂ ਤੇ ਵਿਸ਼ੇਸ਼ ਕਰਕੇ ਸਿੱਖਾਂ ਲਈ ਅਭੁਲ ਦੁਰਘਟਨਾ ਸੀ। ਇਸ ਪਿਛੋਂ ੧੮੫੭ ਦਾ ਸੁਤੰਤਰਤਾ ਸੰਗਰਾਮ ਹੋਇਆ। ਪੰਜਾਬੀਆਂ ਦੇ ਦਿਲਾਂ ਵਿਚ, ਅੰਗਰੇਜ਼ਾਂ ਦੇ ਅਤਿਆਚਾਰਾਂ ਦੇ ਜ਼ਖਮ ਅਜੇ ਅੱਲੇ ਹੀ ਸਨ। ਫਿਰ ਵੀ ਸਿੱਖਾਂ ਨੂੰ ਅੰਗਰੇਜ਼ਾਂ ਦੀ ਰਾਜ ਭਗਤੀ ਤੇ ਦੇਸ਼ ਧਰੋਹ ਦੇ ਘੋਰ ਪਾਪ ਨਾਲ ਕਲੰਕਤ ਕੀਤਾ ਗਿਆ। ਈਸਟ ਇੰਡੀਆ ਕੰਪਨੀ ਦੀਆਂ ਦੇਸੀ ਫ਼ੌਜਾਂ ਵਿਚ ਮੁਠੀ ਭਰ ਸਿੱਖ ਫੌਜੀ ਸਨ। ਪਟਿਆਲਾ ਤੇ ਜੀਂਦ ਦੀਆਂ ਰਿਆਸਤਾਂ ਦਾ ਕੰਪਨੀ ਨੂੰ ਸਹਿਯੋਗ ਪ੍ਰਾਪਤ ਹੋਣ ਕਾਰਨ ਬਹੁਤੇ ਵਿਦੇਸ਼ੀ ਤੇ ਭਾਰਤੀ ਇਤਿਹਾਸਕਾਰਾਂ ਨੇ ਸਿੱਖਾਂ ਨੂੰ ਰਾਜ ਭਗਤ ਮੰਨ ਕੇ ਕਲੰਕਤ ਕੀਤਾ ਹੈ। ਸਮਿਥ, ਫੌਰੈਸਟਰ ਤੇ ਮਾਲੇਸਨ ਵਰਗੇ ਵਿਦੇਸ਼ੀ ਇਤਿਹਾਸਕਾਰਾਂ ਨੇ ਜਾਣ ਬੁਝ ਕੇ ੧੮੫੭ ਦੇ ਸੁਤੰਤਰਤਾ ਸੰਗਰਾਮ ਦੇ ਸਮੇਂ ਸਿੱਖ ਰਾਜ-ਭਗਤੀ ਦੀ ਦਿਲ ਖੋਲ੍ਹ ਕੇ ਪ੍ਰਸ਼ੰਸਾ ਕੀਤੀ ਤਾਂ ਕਿ ਸਿੱਖਾਂ ਤੇ ਹਿੰਦੂਆਂ, ਜਿਨ੍ਹਾਂ ਨੇ ਮਿਲ ਕੇ ਮੁਗਲ ਹਾਕਮਾਂ ਨਾਲ ਲੋਹਾ ਲਿਆ ਸੀ, ਵਿਚ ਵਿਰੋਧ ਪੈਦਾ ਹੋ ਜਾਏ। ਹਿੰਦੂ ਤੇ ਸਿਖ ਦੋਵੇਂ ਹੀ ਅੰਗਰੇਜ਼ ਸਾਮਰਾਜਵਾਦੀਆਂ ਦੀ ਇਸ ਚਾਲ ਦੇ ਸ਼ਿਕਾਰ ਹੋਏ।

ਭਾਰਤੀ ਇਤਿਹਾਸਕਾਰ, ਜਿਨ੍ਹਾਂ ਨੇ ਪਹਿਲਾਂ ਪਹਿਲਾਂ ਸੁਤੰਤਰਤਾ ਸੰਗਰਾਮ ਸਬੰਧੀ ਪੁਸਤਕਾਂ ਲਿਖੀਆਂ, ਅੰਗਰੇਜ਼ ਲੇਖਕਾਂ ਦੇ ਕਥਨਾਂ ਤੇ ਨਿਰਭਰ ਰਹੇ। ਇਸ ਲਈ ਉਨ੍ਹਾਂ ਨੇ ਵੀ ਸਿੱਖਾਂ ਤੇ ਰਾਜ ਭਗਤੀ ਦੇ ਦੋਸ਼ ਥਪੇ ਤੇ ਇਲਾਹਾਬਾਦ, ਪਟਨਾ, ਲਖਨਊ, ਕਾਨਪੁਰ ਤੇ ਮੇਰਠ ਵਿਚ ਬਾਗੀਆਂ ਦੀ ਹਾਰ ਦਾ ਕਲੰਕ ਵੀ ਸਿੱਖਾਂ ਦੇ ਸਿਰ ਹੀ ਮੜ੍ਹਿਆ ਹੈ। ਅਸਲ ਵਿਚ ਨਾ ਤਾਂ ਇਹ ਉਚਿਤ ਹੈ ਤੇ ਨਾ ਹੀ ਸੱਚ। ਜਦੋਂ ਬਾਗੀਆਂ ਨੇ ਬਹਾਦਰ ਸ਼ਾਹ ਦੇ ਭਾਰਤ ਦਾ ਸਮਰਾਟ ਹੋਣ ਦਾ ਐਲਾਨ ਕੀਤਾ ਤਾਂ ਆਮ ਕਰ ਕੇ ਸਿੱਖਾਂ—ਤੇ ਵਿਸ਼ੇਸ਼

ਕਰਕੇ ਉਨ੍ਹਾਂ ਸਿੱਖਾਂ ਜੋ ਈਸਟ ਇੰਡੀਆ ਕੰਪਨੀ ਦੀ ਨੌਕਰੀ ਕਰਦੇ ਸਨ—ਦੇ ਦਿਲਾਂ ਵਿਚ ਡਰ ਤੇ ਸ਼ੱਕ ਪੈਦਾ ਹੋਇਆ। ਉਹੀ ਮੁਗਲ ਸਾਮਰਾਜ ਫਿਰ ਸਥਾਪਤ ਕੀਤਾ ਜਾ ਰਿਹਾ ਸੀ ਜਿਸ ਤੋਂ ਸਿੱਖਾਂ ਨੂੰ ਘਿਰਣਾ ਸੀ। ਉਹ ਬੜੀ ਦੁਬਿਧਾ ਵਿਚ ਫਸ ਗਏ। ਇਸ ਲਈ ਕੁਝ ਕੁ ਨੇ ਇਹ ਫੈਸਲਾ ਕਰ ਲਿਆ ਕਿ ਜੋ ਸਾਡੀ ਗੱਲ ਮੰਨੇਗਾ ਅਸੀਂ ਉਸ ਦਾ ਸਾਥ ਦਿਆਂਗੇ। ਪਰ ਸਾਰੇ ਜਨ ਸਮੂੰਹ ਨੂੰ ਕੇਵਲ ਕੁਝ ਕੁ ਲੋਕਾਂ ਦੀ ਕਰਤੂਤ ਕਾਰਨ ਹੀ ਕਲੰਕਤ ਕਰਨਾ ਨਿਆਂ ਨਹੀਂ। ਦੇਸ਼ ਧਰੋਹੀ ਤਾਂ ਹਿੰਦੂ ਤੇ ਮੁਸਲਮਾਨਾਂ ਵਿਚ ਵੀ ਸਨ ਜਿਨ੍ਹਾਂ ਦੀਆਂ ਕਾਰਵਾਈਆਂ ਦੀ ਚਰਚਾ ਇਤਿਹਾਸਕਾਰਾਂ ਨੇ ਕੇਵਲ ਕੁਝ ਕੁ ਸ਼ਬਦਾਂ ਵਿਚ ਹੀ ਕੀਤੀ ਹੈ। ਜੇ ਇਕ ਜਾਸੂਸ ਬ੍ਰਾਹਮਣ ਨੇ ਬਾਗ਼ੀਆਂ ਦਾ ਭੇਦ ਸਰ ਜਾਨ ਲਾਰੰਸ ਨੂੰ ਨਾ ਦਿਤਾ ਹੁੰਦਾ ਤਾਂ ਮੇਰਠ ਦੇ ਸਿਪਾਹੀ ਨਿਸਚਿਤ ਤਾਰੀਖ ਤੋਂ ਪਹਿਲਾਂ ਬਗ਼ਾਵਤ ਸ਼ੁਰੂ ਨਾ ਕਰਦੇ ਤੇ ਸੰਭਵ ਸੀ ਕਿ ਗ਼ਦਰ ਦਾ ਰੂਪ ਹੀ ਹੋਰ ਹੁੰਦਾ ਪਰ ਸਾਡੇ ਇਤਿਹਾਸਕਾਰਾਂ ਨੇ ਇਸ ਨੂੰ ਕੋਈ ਮਹੱਤਤਾ ਨਹੀਂ ਦਿਤੀ ਤੇ ਨਾ ਹੀ ਸਲਾਰ ਜੰਗ ਦੀ ਨਿੰਦਿਆ ਕੀਤੀ ਹੈ ਜਿਸ ਨੇ ਹੈਦਰਾਬਾਦ ਵਿਚ ਬਗ਼ਾਵਤ ਨੂੰ ਦਬਾਇਆ। ਵਖੋ ਵਖ ਜਾਤੀਆਂ ਦੇ ਅਸੰਖ ਲੋਕਾਂ ਨੇ ਈਸਟ ਇੰਡੀਆ ਕੰਪਨੀ ਦੀ ਸਹਾਇਤਾ ਕੀਤੀ ਪਰ ਸਾਡੇ ਇਤਿਹਾਸਕਾਰਾਂ ਨੇ ਕੇਵਲ ਸਿੱਖਾਂ ਨੂੰ ਹੀ ਚੁਣ ਕੇ ਕਲੰਕਤ ਕੀਤਾ।

ਸਾਨੂੰ ਦੇਖਣਾ ਇਹ ਚਾਹੀਦਾ ਹੈ ਕਿ ਜਿਨ੍ਹਾਂ ਸਿੱਖਾਂ ਨੇ ਈਸਟ ਇੰਡੀਆ ਕੰਪਨੀ ਦਾ ਸਾਥ ਦਿਤਾ ਉਨ੍ਹਾਂ ਨੂੰ ਛਡ ਕੇ ਦੂਜੇ ਸਿੱਖਾਂ ਨੇ ਉਨ੍ਹੀਂ ਦਿਨੀਂ-ਪੰਜਾਬ ਵਿਚ ਕੀ ਕੀਤਾ। ਜਿਨ੍ਹਾਂ ਨੇ ਮੁਗਲਾਂ ਦਾ ਵਿਰੋਧ ਕੀਤਾ ਸੀ ਤੇ ਅੰਗਰੇਜ਼ਾਂ ਨੂੰ ਘਿਰਣਾ ਕਰਦੇ ਸਨ ਉਹ ਆਪਣੇ ਆਪ ਨੂੰ ਹਥਿਆਰਬੰਦ ਕਰਨ ਵਿਚ ਰੁਝੇ ਹੋਏ ਸਨ। ਲਖਾਂ ਸਿਖ ਗੁਰੂ ਰਾਮ ਸਿੰਘ ਨਾਲ ਪ੍ਰਤਿਗਿਆ ਕਰ ਚੁਕੇ ਸਨ ਕਿ ਉਹ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕਢਿਆਂ ਬਗੈਰ ਚੈਨ ਨਹੀਂ ਕਰਨਗੇ। ਗੁਰੂ ਰਾਮ ਸਿੰਘ ਨੇ ਨਾਮਧਾਰੀ ਪੰਥ ਦਾ ਮੁਢ ਬੰਨ੍ਹ ਕੇ ਕੂਕਾ ਅੰਦੋਲਨ ਨੂੰ ਜਨਮ ਦਿਤਾ। ਪਹਿਲਾਂ ਗੁਰੂ ਰਾਮ ਸਿੰਘ ਨੇ ਸਿੱਖਾਂ ਨੂੰ ਅੰਗਰੇਜ਼ਾਂ ਨਾਲ ਨਾ ਮਿਲਵਰਤਣ ਕਰਨ ਤੇ ਵਿਦੇਸ਼ੀ ਵਸਤਾਂ ਦਾ ਬਾਈਕਾਟ ਕਰਨ ਦਾ ਹੁਕਮ ਦਿਤਾ। ਫਿਰ ਆਪਣੀਆਂ ਫ਼ੌਜਾਂ ਨੂੰ ਗੁਰੀਲਾ ਯੁਧ ਦੀ ਸਿਖਲਾਈ ਦਿਤੀ।

ਕੂਕਾ ਅੰਦੋਲਨ ਬਾਰੇ ਕਰਨਲ ਨੇਵੀਸਨ ਨੇ ਲਿਖਿਆ ਹੈ ਕਿ ''ਰਾਮ

ਸਿੰਘ ਨਾਂ ਦਾ ਇਕ ਲੰਮਾ ਤੇ ਸ਼ਕਤੀਸ਼ਾਲੀ ਵਿਅਕਤੀ ਹੈ ਜੋ ਆਪਣੇ ਆਪ ਨੂੰ ਪੰਜਾਬ ਦੇ ਰਾਜਾ ਹੋਣ ਦਾ ਐਲਾਨ ਕਰਦਾ ਹੈ । ਲਗ ਭਗ ੩੦ ਹਜ਼ਾਰ ਹਥਿਆਰਬੰਦ ਬੰਦੇ ਉਸ ਦੇ ਚੇਲੇ ਹਨ। ਅਸਲ ਵਿਚ ਉਤਰੀ ਪੰਜਾਬ ਦੇ ਅਧੇ ਹਿੱਸੇ ਤੇ ਉਨ੍ਹਾਂ ਨੇ ਕਬਜ਼ਾ ਕੀਤਾ ਹੋਇਆ ਹੈ । ਜੇ ਇਨ੍ਹਾਂ ਨੂੰ ਮਨ ਭਾਉਂਦੀਆਂ ਕਰਨ ਦੀ ਖੁਲ੍ਹ ਦਿਤੀ ਗਈ ਤਾਂ ਇਹ ਬਹੁਤ ਥੋੜ੍ਹੇ ਚਿਰ ਵਿਚ ਹੀ ਪੂਰੇ ਪੰਜਾਬ ਨੂੰ ਹੜੱਪ ਕਰ ਜਾਣਗੇ। ਕੁਝ ਸੂਹੀਏ ਕੂਕੇ ਮੇਰੇ ਕੈਂਪ ਦੇ ਨੇੜੇ ਘੁੰਮਦੇ ਫੜੇ ਗਏ ਜਿਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ। ਪਰ ਉਨ੍ਹਾਂ ਨੂੰ ਦੂਜੇ ਸਿੱਖ ਸਿਪਾਹੀਆਂ ਦੇ ਸਾਹਮਣੇ ਮਾਰਨਾ ਖਤਰੇ ਤੋਂ ਖਾਲੀ ਨਹੀਂ ਸੀ, ਕਿਉਂਕਿ ਉਹ ਸਾਡੇ ਵਿਰੁਧ ਬਗਾਵਤ ਕਰ ਦਿੰਦੇ । ਕੁਝ ਸਿਪਾਹੀਆਂ ਨੇ ਤਾਂ ਸਾਡਾ ਸਾਥ ਛਡ ਵੀ ਦਿਤਾ ਹੈ ਇਸ ਲਈ ਬਾਕੀਆਂ ਨੂੰ ਮੇਰਠ ਭੇਜ ਦਿਤਾ ਗਿਆ ਹੈ। ਰਾਮ ਸਿੰਘ ਨੇ ਜਾਤੀ ਭੇਦ ਮਿਟਾ ਦਿਤਾ ਹੈ। ਵਿਧਵਾ ਵਿਆਹ ਦੀ ਆਗਿਆ ਦੇ ਦਿਤੀ ਹੈ ਇਸ ਲਈ ਇਕ ਜਾਤੀ ਨੂੰ ਦੂਜੀ ਵਿਰੁਧ ਲੜਾਉਣਾ ਸੰਭਵ ਨਹੀਂ ਰਿਹਾ। ਉਹ ਸਾਰੇ ਇਕੱਠੇ ਹੋ ਕੇ ਲੜਦੇ ਹਨ। ਆਰਥਕ ਪਖੋਂ ਵੀ ਅੰਦੋਲਨ ਬਹੁਤ ਤਕੜਾ ਹੈ ਕਿਉਂਕਿ ਰਾਮ ਸਿੰਘ, ਗੁਰੂ ਗੋਬਿੰਦ ਸਿੰਘ ਦੇ ਨਾਂ ਤੇ ਕਰ ਵਸੂਲਦਾ ਹੈ। ਉਹ ਮੇਰੀ ਫ਼ੌਜ ਦਾ ਸਾਹਮਣਿਓਂ ਡਟਵਾਂ ਵਿਰੋਧ ਨਹੀਂ ਕਰਦਾ ਪਰ ਪਿਛਿਉਂ ਹਮਲਾ ਕਰਕੇ ਪਰੇਸ਼ਾਨ ਕਰਦਾ ਹੈ।''

੧੯੫੭ ਦੇ ਸੁਤੰਤਰਤਾ ਸੰਗਰਾਮ ਦੇ ਸਮੇਂ ਕਰਨਲ ਨੇਵੀਸਨ ਪਟਿਆਲਾ ਤੇ ਜੀਂਦ ਰਿਆਸਤ ਵਿਚ ਵੀ ਰਿਹਾ। ਗੁਰੂ ਰਾਮ ਸਿੰਘ ਪ੍ਰਸਥਿਤੀਆਂ ਦਾ ਅਧਿਐਨ ਕਰਦੇ ਰਹੇ।

# ਸਤਿਗੁਰੂ ਰਾਮ ਸਿੰਘ ਦਾ ਮੁਢਲਾ ਜੀਵਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੧੮੧੬ ਦੀ ਬਸੰਤ ਪੰਚਮੀ ਨੂੰ ਲੁਧਿਆਣੇ ਜ਼ਿਲੇ ਦੇ ਪਿੰਡ ਭੈਣੀ ਵਿਚ ਹੋਇਆ ਸੀ। ਇਨ੍ਹਾਂ ਦੇ ਪਿਤਾ ਬਾਬਾ ਜੱਸਾ ਸਿੰਘ ਇਕ ਗਰੀਬ ਰਾਮਗੜ੍ਹੀਏ ਸਨ। ਇਨ੍ਹਾਂ ਦੀ ਸਿਖਿਆ ਮਾਤਾ ਸਦਾ ਕੌਰ ਰਾਹੀਂ ਘਰ ਵਿਚ ਹੀ ਹੋਈ ਸੀ। ਇਨ੍ਹਾਂ ਦੇ ਮਾਤਾ ਜੀ ਇਨ੍ਹਾਂ ਨੂੰ ਹਰ ਰੋਜ਼ ਮਹਾਭਾਰਤ, ਭਾਗਵਤ, ਰਮਾਇਣ ਤੇ ਸਿਖ ਗੁਰੂ ਸਾਹਿਬਾਂ ਦੀਆਂ ਜੀਵਨ ਕਥਾਵਾਂ ਸੁਣਾਇਆ ਕਰਦੇ। ਰਾਮ ਸਿੰਘ ਜੀ ਦੀ ਰੁਚੀ ਬਚਪਨ ਤੋਂ ਹੀ ਭਗਤੀ ਮਾਰਗ ਵਿਚ ਸੀ। ਰੋਜ਼ ਧਰਮਸਾਲਾ ਜਾਣ ਦੀ ਰੀਤ ਦੇ ਕਾਰਨ ਉਨ੍ਹਾਂ ਨੂੰ ਬਾਣੀ ਵੀ ਜ਼ਬਾਨੀ ਯਾਦ ਸੀ ਜਿਸ ਨੂੰ ਉਹ ਆਪਣੇ ਸਾਥੀਆਂ ਵਿਚ ਬੜੇ ਪ੍ਰੇਮ ਨਾਲ ਗਾਉਂਦੇ ਹੁੰਦੇ ਸਨ। ਰਾਮ ਸਿੰਘ ਜੀ ਦੇ ਸ਼ਬਦ ਕੀਰਤਨ ਨੂੰ ਸੁਣ ਕੇ ਉਹ ਮਸਤ ਹੋ ਜਾਂਦੇ। ਕਦੇ ਕਦੇ ਆਮ ਲੋਕਾਂ ਦੇ ਆਖਣ ਤੇ ਉਹ ਦੀਵਾਨ ਵਿਚ ਵੀ ਕੀਰਤਨ ਕਰਦੇ ਸਨ। ਬਚਪਨ ਵਿਚ ਪ੍ਰਾਪਤ ਕੀਤੀ ਸਿਖਿਆ ਦੇ ਫਲ ਸਰੂਪ ਭਗਤੀ ਤੇ ਨਿਡਰਤਾ ਦੇ ਗੁਣਾਂ ਦਾ ਉਨ੍ਹਾਂ ਵਿਚ ਭਰਪੂਰ ਵਿਕਾਸ ਹੋਇਆ।

੧੮੩੭ ਵਿਚ, ਵੀਹ ਵਰ੍ਹਿਆਂ ਦੀ ਉਮਰ ਵਿਚ, ਉਹ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੀ ਨੌਨਿਹਾਲ ਰਜਮੈਂਟ ਵਿਚ ਭਰਤੀ ਹੋ ਗਏ ਪਰ ਆਮ ਕਰਕੇ ਉਹ ਪ੍ਰਭੂ ਭਗਤੀ ਵਿਚ ਹੀ ਲੀਨ ਰਹਿੰਦੇ ਸਨ। ਆਪਣੀ ਨੌਕਰੀ ਤੋਂ ਵਿਹਲੇ ਹੁੰਦਿਆਂ ਹੀ ਉਹ ਗੁਰਦੁਆਰੇ ਜਾ ਕੇ ਗੁਰਬਾਣੀ ਦਾ ਪਾਠ ਕਰਦੇ ਤੇ ਸੰਗਤਾਂ ਨੂੰ ਬਾਣੀ ਸੁਣਾਉਂਦੇ। ਫੌਜੀ ਤੇ ਸੰਸਾਰਕ ਕੰਮਾਂ ਵਿਚ ਉਨ੍ਹਾਂ ਦਾ ਮਨ ਨਹੀਂ ਸੀ ਲੱਗਦਾ। ਇਸੇ ਸਮੇਂ ਵਿਚ ਸਮਾਜਕ ਸਥਿਤੀ ਦਾ ਬੜਾ ਨੇੜਿਉਂ ਅਧਿਐਨ ਕਰ ਕੇ ਉਹ ਬਿਹਬਲ ਹੋ ਉਠੇ। ਮਨ ਵਿਚ ਵੈਰਾਗ ਦੀ ਭਾਵਨਾ ਜਾਗ ਪਈ। ੧੮੪੫ ਵਿਚ ਸਿਖ ਸਰਦਾਰਾਂ ਦਾ ਦੁਰਚਰਿਤਰ ਦੇਖ ਕੇ ਉਹ ਆਪਣੀ ਬੰਦੂਕ ਦਰਿਆ ਸਤਿਲੁਜ ਵਿਚ ਸੁਟ ਕੇ ਆਪਣੇ ਪਿੰਡ ਭੈਣੀ ਚਲੇ ਗਏ। ਗੁਰੂ ਰਾਮ ਸਿੰਘ ਦਾ ਵਿਆਹ ਮਾਤਾ ਜੱਸਾਂ ਨਾਲ ਹੋਇਆ ਸੀ

ਜਿਨ੍ਹਾਂ ਨੇ ਦੋ ਲੜਕੀਆਂ ਨੂੰ ਜਨਮ ਦਿਤਾ।

੧੮੪੧ ਵਿਚ ਜਦੋਂ ਇਕ ਵਾਰੀ ਗੁਰੂ ਰਾਮ ਸਿੰਘ ਜੀ ਆਪਣੀ ਪਲਟਨ ਨਾਲ ਪਿਸ਼ਾਵਰ ਜਾ ਰਹੇ ਸਨ ਤਾਂ ਰਸਤੇ ਵਿਚ ਹਜਰੋਂ ਨਗਰ ਵਿਚ ਆਪ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਤੋਂ ਨਾਮ ਦੀ ਦੀਖਿਆ ਲੈ ਲਈ ਸੀ। ਉਸ ਤੋਂ ਪਿਛੋਂ ਵੀ ਇਕ ਵਾਰ ਉਨ੍ਹਾਂ ਦੇ ਦਰਸ਼ਨਾਂ ਨੂੰ ਗਏ। ਛੁਟੀ ਮਿਲਣ ਤੇ ਗੁਰੂ ਰਾਮ ਸਿੰਘ ਜੀ ਤੀਜੀ ਵਾਰੀ ਸ੍ਰੀ ਸਤਿਗੁਰੂ ਬਾਲਕਸਿੰਘ ਜੀ ਦੇ ਦਰਸ਼ਨਾਂ ਲਈ ਹਜਰੋਂ ਗਏ। ਰਾਮ ਸਿੰਘ ਜੀ ਤੇ ਗੁਰੂ ਜੀ ਦਾ ਬੜਾ ਪ੍ਰਭਾਵ ਸੀ। ਗੁਰੂ ਬਾਲਕ ਸਿੰਘ ਜੀ ਨੂੰ ਵੀ ਰਾਮ ਸਿੰਘ ਦੇ ਰੂਪ ਵਿਚ ਸਰਬ ਗੁਣ ਸੰਪੰਨ ਉਤਰਾਧਿਕਾਰੀ ਮਿਲ ਗਿਆ।

ਗੁਰੂ ਬਾਲਕ ਸਿੰਘ ਨੇ ਗੁਰੂ ਰਾਮ ਸਿੰਘ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕਰਨ ਸਮੇਂ ਕਿਹਾ ਸੀ, "ਦੇਸ਼ ਤੇ ਕੌਮ ਦੀ ਵਿਗੜੀ ਹੋਈ ਹਾਲਤ ਨੂੰ ਸੁਧਾਰਨ ਲਈ ਕਮਰ ਕਸੇ ਕਰ ਲਵੋ। ਜਦੋਂ ਤਕ ਕੋਈ ਦੇਸ਼ ਵਿਦੇਸ਼ੀਆਂ ਦੇ ਕਬਜ਼ੇ 'ਚ ਰਹੇ ਤਦ ਤਕ ਉਹ ਆਤਮਕ, ਸਮਾਜਕ ਤੇ ਰਾਜਨੀਤਕ ਉਨਤੀ ਨਹੀਂ ਕਰ ਸਕਦਾ। ਇਸ ਲਈ ਹੁਣ ਦੇਸ਼ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਮੁਕਤ ਕਰਾਉਣ ਦੀ ਡਾਢੀ ਲੋੜ ਹੈ।"

ਗੁਰੂ ਬਾਲਕ ਸਿੰਘ ਜੀ ਦੇ ਗੁਰਪੁਰੀ ਸਿਧਾਰਨ ਪਿਛੋਂ ਗੁਰੂ ਰਾਮ ਸਿੰਘ ਭੈਣੀ ਸਾਹਿਬ ਵਿਚ ਹੀ ਗੁਰਗੱਦੀ ਤੇ ਬਿਰਾਜਮਾਨ ਹੋ ਕੇ ਰਹਿਣ ਲਗੇ। ਸ਼ਾਂਤੀ ਸਹਿਤ ਪ੍ਰਮਾਤਮਾ ਦੇ ਸਿਮਰਨ ਵਿਚ ਲੱਗੇ ਰਹਿਣ ਕਾਰਨ ਗੁਰੂ ਰਾਮ ਸਿੰਘ ਬਹੁਤ ਪ੍ਰਸਿਧ ਹੋ ਗਏ। ਲੋਕ ਦੂਰੋਂ ਦੂਰੋਂ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਣ ਲਗੇ। ਉਨ੍ਹਾਂ ਨੇ ਸਮਾਜਕ ਬੁਰਾਈਆਂ ਵਿਰੁਧ ਅੰਦੋਲਨ ਸ਼ੁਰੂ ਕਰ ਦਿਤਾ। ਇਸ ਪਿਛੋਂ ਗੁਰੂ ਰਾਮ ਸਿੰਘ ਜੀ ਲੱਕ ਬੰਨ੍ਹ ਕੇ ਰਾਜਨੀਤਕ ਖੇਤਰ ਵਿਚ ਨਿਤਰੇ। ਜਿਸ ਧਾਰਮਕ ਪੰਥ ਦੇ ਉਹ ਗੁਰੂ ਸਨ ਉਹ ਨਾਮਧਾਰੀ ਨਾਂ ਨਾਲ ਪ੍ਰਸਿਧ ਹੋਇਆ।

ਇਸ ਪਿਛੋਂ ਗੁਰੂ ਰਾਮ ਸਿੰਘ ਨੇ ਇਹੋ ਲਲਕਾਰ ਜਾਂ ਕੂਕ ਮਾਰੀ ਜਿਸ ਕਾਰਨ ਉਨ੍ਹਾਂ ਨੂੰ ਕੂਕੇ ਕਿਹਾ ਗਿਆ—

ਆਇਆ ਹੈ ਹੁਣ ਕਰਮ ਜੁਗ ਕੁਝ ਸਿਖੋ ਕਰਮ ਕਮਾਉਣਾ।
ਦੇਸ਼ ਧਰਮ ਤੇ ਕੌਮ ਦੀ ਖਾਤਰ, ਹੱਸ ਹੱਸ ਸੀਸ ਲਗਾਉਣਾ।
ਮਾਰਨ ਦਾ ਨਾਂ ਲਵੋ ਨ ਉਕਾ, ਪਹਿਲਾਂ ਮਰਨਾ ਸਿੱਖੋ,
ਕਰਨਾ ਦੇਸ਼ ਆਜ਼ਾਦ ਜੇ ਸਿਖੋ ਦਬ ਕੇ ਉਭਰ ਆਉਣਾ।

# ਧਰਮ ਆਧਾਰਤ ਰਾਜਨੀਤੀ ਤੇ ਨਾਮਧਾਰੀ ਪੰਥ

ਗੁਰੂ ਬਾਲਕ ਸਿੰਘ ਦੀ ਗੱਦੀ ਸੁਸ਼ੋਭਿਤ ਹੁੰਦਿਆਂ ਹੀ, ਪ੍ਰੰਪਰਾਗਤ ਧਾਰਮਕ ਭਾਵਨਾਵਾਂ ਦੇ ਨਾਲੋਂ ਨਾਲ ਸਤਿਗੁਰੂ ਰਾਮ ਸਿੰਘ ਦੇ ਹਿਰਦੇ ਵਿਚ ਦੇਸ਼ ਦੀ ਹਾਲਤ ਸੁਧਾਰਨ ਦਾ ਵਿਚਾਰ ਵੀ ਬੜੀ ਤੇਜ਼ੀ ਨਾਲ ਉਛਾਲੇ ਮਾਰਨ ਲੱਗਾ। ਸਮਾਜ ਵਿਚ ਫੈਲੀਆਂ ਅਨੇਕ ਬੁਰਾਈਆਂ ਨੂੰ ਦੂਰ ਕਰਨ ਤੇ ਧਰਮ ਨੂੰ ਆਧਾਰ ਬਣਾ ਕੇ ਰਾਜਨੀਤਕ ਕੰਮ ਕਰਨ ਦੀ ਭਾਵਨਾ ਨੂੰ ਉਨ੍ਹਾਂ ਨੇ ਮਹਾਨਤਾ ਦਿਤੀ। ਇਨ੍ਹਾਂ ਆਦਰਸ਼ਾਂ ਦੀ ਪਰੇਰਨਾ ਨਾਲ ਹੀ ੧੩ ਅਪਰੈਲ ੧੮੫੭ ਨੂੰ (ਵੈਸਾਖੀ ਦੇ ਦਿਨ) ਸਤਿਗੁਰੂ ਰਾਮ ਸਿੰਘ ਜੀ ਨੇ ਉਸ ਨਵੀਂ ਜਥੇਬੰਦੀ ਦੀ ਨੀਂਹ ਰਖੀ ਜੋ ਨਾਮਧਾਰੀ ਪੰਥ ਦੇ ਨਾਂ ਨਾਲ ਪ੍ਰਸਿਧ ਹੋਈ । ਉਸੇ ਦਿਨ ਹੀ ਉਨ੍ਹਾਂ ਨੇ ਆਪਣਾ ਸੁਫੈਦ ਤਿਕੋਣਾ ਝੰਡਾ ਲਹਿਰਾਇਆ ਤੇ ਆਪਣੇ ਅਨੁਆਈਆਂ ਨੂੰ ਮੂਲ ਸਿਧਾਂਤ ਸਮਝਾਏ ਸਨ ।

ਗੁਰੂ ਰਾਮ ਸਿੰਘ ਨੇ ਆਪਣੇ ਸਿਖਾਂ ਨੂੰ ਸਦਾਚਾਰੀ ਬਣਾਉਣ ਦੇ ਮਨੋਰਥ ਨਾਲ ਸ਼ਰਾਬ, ਮਾਸ, ਚੋਰੀ, ਵਿਭਚਾਰੀ ਤੇ ਵਿਆਜਖੋਰੀ ਨੂੰ ਸਦਾ ਵਾਸਤੇ ਵਿਵਰਜਤ ਕਰਾਰ ਦਿਤਾ। ਉਨ੍ਹਾਂ ਨੇ ਪੰਜਾਬ ਵਿਚੋਂ ਕੁੜੀਆਂ ਮਾਰਨ ਦੇ ਰਿਵਾਜ ਨੂੰ ਵੀ ਖਤਮ ਕੀਤਾ। ਇਸਤਰੀਆਂ ਖਰੀਦਣ-ਵੇਚਣ ਤੇ ਵਿਆਹ ਵਿਚ ਦਾਜ ਦੇਣ ਦੀ ਰੀਤੀ ਅਤੇ ਵਿਅਰਥ ਖਰਚੀਲੀਆਂ ਰਸਮਾਂ ਦਾ ਵੀ ਅੰਤ ਕੀਤਾ। ਵਿਧਵਾ ਵਿਆਹ ਦੀ ਰੀਤ ਚਲਾਈ। ਉਨ੍ਹਾਂ ਨੇ ਗਊ ਹਤਿੱਆ ਤੇ ਪਛਮੀ ਸਭਿਅਤਾ ਦੇ ਅਪਣਾਉਣ ਦਾ ਵੀ ਵਿਰੋਧ ਕੀਤਾ ।

ਨਾਮਧਾਰੀ ਪੰਥ ਦੀ ਸਥਾਪਨਾ ਦੇ ਸਮੇਂ ਗੁਰੂ ਰਾਮ ਸਿੰਘ ਨੇ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ । ਇਹ ਅੰਮ੍ਰਿਤ ਇਸਤਰੀ-ਪੁਰਸ਼, ਸਭ ਨੂੰ ਛਕਾ ਕੇ ਗੁਰੂ ਜੀ ਨੇ ਨਵੀਂ ਕ੍ਰਾਂਤੀਕਾਰੀ ਪ੍ਰਾਪਟੀ ਨੂੰ ਜਨਮ ਦਿਤਾ । ਉਸ ਤੋਂ ਪਹਿਲਾਂ ਇਸਤਰੀਆਂ ਨੂੰ ਅੰਮ੍ਰਿਤ ਛਕਾਉਣ ਦਾ ਰਿਵਾਜ ਨਹੀਂ ਸੀ ਹੁੰਦਾ। ਇਸ ਪੰਥ ਵਿਚ ਕੁਝ ਹੋਰ ਨਵੀਆਂ ਗੱਲਾਂ ਅਪਣਾਈਆਂ ਗਈਆਂ । ਰਹਿਣ ਸਹਿਣ ਵਿਚ ਸਾਦਗੀ ਤੇ ਜ਼ੋਰ ਦਿਤਾ ਗਿਆ।

ਨਾਮਧਾਰੀਆਂ ਦਾ ਪਹਿਰਾਵਾ ਨੀਯਤ ਕੀਤਾ ਗਿਆ, ਸਿਰ ਤੇ ਵਿਸ਼ੇਸ਼ ਤਰ੍ਹਾਂ ਦੀ ਖਦਰ ਦੀ ਦਸਤਾਰ, ਖਦਰ ਦਾ ਸੁਫੈਦ ਕੁੜਤਾ, ਸੁਫੈਦ ਖੱਦਰ ਦਾ ਹੀ ਪਜਾਮਾ, ਗਲ ਵਿਚ ਸੁਫੈਦ ਉੱਨ ਦੀ ਮਾਲਾ ਤੇ ਮੂੰਹ ਵਿਚ ਅਕਾਲ ਪੁਰਖ ਦਾ ਨਾਮ। ਇਹ ਲੋਕ ਨਲਕੇ ਦਾ ਪਾਣੀ ਤਕ ਨਹੀਂ ਸੀ ਪੀਂਦੇ। ਕੇਵਲ ਨਦੀ ਜਾਂ ਖੂਹ ਦਾ ਪਾਣੀ ਹੀ ਵਰਤਦੇ ਸਨ ਤੇ ਹਵਨ ਜੱਗ ਆਦਿ ਵੀ ਕਰਦੇ ਸਨ। ਗਊ ਸੇਵਾ ਇਸ ਪੰਥ ਦਾ ਇਕ ਮੁਖ ਕਰਤਵ ਹੈ। ਨਾਮਧਾਰੀ ਆਪਣੇ ਆਪ ਨੂੰ ਪਹਿਲਾਂ ਹਿੰਦੂ ਤੇ ਫਿਰ ਸਿਖ ਮੰਨਦੇ ਹਨ। ਗੁਰੂ ਰਾਮ ਸਿੰਘ ਦਾ ਮੱਤ ਸੀ ਕਿ ਸਿੱਖ ਧਰਮ ਸੁਤੰਤਰ ਨਹੀਂ ਸਗੋਂ ਹਿੰਦੂ ਧਰਮ ਦੀ ਹੀ ਇਕ ਸ਼ਾਖ ਹੈ।

ਸਭ ਤੋਂ ਪਹਿਲਾਂ ਗੁਰੂ ਰਾਮ ਸਿੰਘ ਨੇ ਵਿਆਹ ਪਧਿਤੀ ਨੂੰ ਇੰਨਾ ਸਾਦਾ ਕੀਤਾ ਕਿ ਉਨ੍ਹਾਂ ਦੀ ਅਗਵਾਈ ਹੇਠ ਇਕੋ ਸਮੇਂ ਤੇ ਸਥਾਨ ਤੇ ਬਹੁਤ ਸਾਰੇ ਵਿਆਹ ਕੀਤੇ ਗਏ। ਇਕ ਵਿਆਹ ਤੇ ਸਿਰਫ ਸਵਾ ਰੁਪਿਆ ਹੀ ਖਰਚ ਹੁੰਦਾ ਸੀ। ਇਸ ਸ਼ੁਭ ਵਿਆਹ ਰੀਤੀ ਦਾ ਨਾਂ ਅਨੰਦਕਾਰਜ ਰਖਿਆ ਗਿਆ ਜੋ ਅਜ ਵੀ ਸਿਖ ਸਮਾਜ ਵਿਚ ਪ੍ਰਚਲਤ ਹੈ। ਇਕ ਖਾਸ ਗੱਲ ਇਹ ਵੀ ਸੀ ਕਿ ਗੁਰੂ ਜੀ ਨੇ ਜਾਤ ਪਾਤ ਦਾ ਭੇਦ ਖ਼ਤਮ ਕਰ ਦਿਤਾ।

ਨਾਮਧਾਰੀ ਇਨ੍ਹਾਂ ਸਾਰੀਆਂ ਗੱਲਾਂ ਦਾ ਪਾਲਨ ਕਰਦੇ ਸਨ। ਦਿਨੋ ਦਿਨ ਇਹੋ ਆਚਰਣ ਪਰੰਪਰਾ ਤੇ ਪਰਪਾਟੀ ਦਾ ਰੂਪ ਧਾਰਨ ਕਰਦਾ ਗਿਆ। ਗੁਰੂ ਰਾਮ ਸਿੰਘ ਜੀ ਦੇ ਇਨ੍ਹਾਂ ਪਵਿਤਰ ਤੇ ਸਮਾਜ ਸੁਧਾਰਕ ਕੰਮਾਂ ਦੀ ਚਰਚਾ ਸਭ ਪਾਸੇ ਬੜੀ ਤੇਜ਼ੀ ਨਾਲ ਫੈਲ ਰਹੀ ਸੀ। ਉਨ੍ਹਾਂ ਦੇ ਦਰਸ਼ਨ ਕਰਨ ਤੇ ਉਪਦੇਸ਼ ਸੁਣਨ ਆਏ ਲੋਕ ਨਾਮਧਾਰੀ ਪੰਥ ਵਿਚ ਸ਼ਾਮਲ ਹੋ ਜਾਂਦੇ। ਗੁਰੂ ਰਾਮ ਸਿੰਘ ਜੀ ਨੇ ਆਦਿ ਗ੍ਰੰਥ, ਸ੍ਰੀ ਦਸਮ ਗ੍ਰੰਥ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਦੇਸ਼ ਦਾ ਪ੍ਰਚਾਰ ਬੜੇ ਹੌਂਸਲੇ ਤੇ ਨਿਰਭੈਤਾ ਨਾਲ ਕੀਤਾ। ਉਨ੍ਹਾਂ ਦਾ ਪ੍ਰਚਾਰ ਕਾਰਜ ਧਾਰਮਕਤਾ ਦੇ ਨਾਲੋ ਨਾਲ ਸੁਤੰਤਰਤਾ ਪ੍ਰਾਪਤੀ ਦੀ ਦ੍ਰਿਸ਼ਟੀ ਤੋਂ ਵੀ ਬੜਾ ਮਹੱਤਵ ਪੂਰਨ ਸੀ। ਗੁਰੂ ਰਾਮ ਸਿੰਘ ਨੇ ਸਵੈਧਰਮ ਤੇ ਸਵਰਾਜ ਦੇ ਮਹਾਨ ਸੰਘਰਸ਼ ਲਈ ਪੰਜਾਬ ਵਿਚ ਇਸ ਜਥੇਬੰਦੀ ਨੂੰ ਵਿਸਤੀਰਤ, ਦ੍ਰਿੜ ਤੇ ਇੰਨਾ ਸ਼ਕਤੀਸ਼ਾਲੀ ਬਣਾਇਆ ਕਿ ਇਹ ਪੰਜਾਬ ਵਿਆਪੀ ਅੰਦੋਲਨ ਬਣ ਗਈ।

ਗੁਰੂ ਰਾਮ ਸਿੰਘ ਨੇ ਦੇਖਿਆ ਕਿ ਪੰਜਾਬ ਦਾ ਆਪਣੀ ਆਜ਼ਾਦੀ ਤੋਂ ਹੱਥ ਧੋ ਬੈਠਣ ਦਾ ਇਕ ਕਾਰਨ ਇਹ ਵੀ ਸੀ ਕਿ ਲੋਕ ਧਰਮ ਤੋਂ ਬੇਮੁਖ ਹੋ

ਗਏ ਸਨ। ਉਹ ਇਸ ਸਿੱਟੇ ਤੇ ਪਹੁੰਚੇ ਕਿ ਆਜ਼ਾਦੀ ਪ੍ਰਾਪਤ ਕਰਨ ਲਈ ਹਿੰਦੂ ਤੇ ਸਿੱਖ ਸਮਾਜ ਦੀਆਂ ਬੁਰਾਈਆਂ ਨੂੰ ਦੂਰ ਕਰਕੇ ਲੋਕਾਂ ਨੂੰ ਚਰਿਤਰਵਾਨ ਤੇ ਦ੍ਰਿੜ੍ਹ-ਸੰਕਲਪੀ ਬਣਾਉਣਾ ਜ਼ਰੂਰੀ ਹੈ।

ਨਾਮਧਾਰੀ ਸਿਖਾਂ ਨੇ ਸਤਿਗੁਰੂ ਰਾਮ ਸਿੰਘ ਦੇ ਹੁਕਮਾਂ ਦਾ ਪੂਰੀ ਸਾਵਧਾਨੀ ਨਾਲ ਪਾਲਨ ਕੀਤਾ। ਨਾਮ ਤੇ ਗੁਰਬਾਣੀ ਦੇ ਅਭਿਆਸ ਨਾਲ ਉਨ੍ਹਾਂ ਵਿਚ ਇਕ ਤਰ੍ਹਾਂ ਦੀ ਜੋਤ ਉਜਾਗਰ ਹੋਈ। ਉਹ ਜਿਥੇ ਵੀ ਗਏ ਨਾਮ ਦੀ ਸੁਗੰਧੀ ਉਥੇ ਹੀ ਫੈਲ ਗਈ। ਜੋ ਲੋਕ ਵੀ ਉਨ੍ਹਾਂ ਦੇ ਸੰਪਰਕ ਵਿਚ ਆਉਂਦੇ ਉਹ ਭੈਣੀ ਸਾਹਿਬ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ । ਸ੍ਰੀ ਗੁਰੂ ਜੀ ਨੇ ਨੇੜੇ ਤੇੜੇ ਦੇ ਪਿੰਡਾਂ ਦਾ ਦੋਰਾ ਕੀਤਾ ਤੇ ਸੈਂਕੜੇ ਨਰ-ਨਾਰੀਆਂ ਨੂੰ ਨਾਮ ਦੇ ਕੇ ਅਕਾਲ ਪੁਰਖ ਦੀ ਪਗਤੀ ਵਿਚ ਦ੍ਰਿੜ੍ਹ ਕੀਤਾ । ਸਤਿਗੁਰੂ ਜੀ ਦੇ ਪ੍ਰਚਾਰ ਦਾ ਅਜਿਹਾ ਪ੍ਰਭਾਵ ਪਿਆ ਕਿ ਪਿੰਡ ਪਿੰਡ ਤੇ ਘਰ ਘਰ ਵਿਚ ਉਨ੍ਹਾਂ ਦੇ ਅੰਦੋਲਨ ਦੀ ਚਰਚਾ ਸੀ। ਹੁਣ ਸੁਧਾਰ ਕਾਰਜ ਬੜੀ ਸਫਲਤਾ ਨਾਲ ਚੱਲ ਪਿਆ। ਲੋਕਾਂ ਨੇ ਪ੍ਰਚੱਲਤ ਕੁਰੀਤੀਆਂ ਦਾ ਤਿਆਗ ਕੀਤਾ। ਪਿੰਡ ਪਿੰਡ ਵਿਚ ਦੀਵਾਨ, ਸਤਿਸੰਗ ਤੇ ਕੀਰਤਨ ਹੁੰਦੇ। ਅਜਿਹਾ ਭਾਸਣ ਲਗ ਪਿਆ ਸੀ ਕਿ ਮਰੇ ਹੋਏ ਸਿੱਖ ਪੁਨਰ ਸੁਰਜੀਤ ਹੋ ਗਏ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੇਮ ਮਈ ਸ਼ੁਭ ਉਪਦੇਸ਼ ਤੇ ਤੇਜਸਵੀ ਵਿਅਕਤੀਤਵ ਤੋਂ ਹਿੰਦੂ ਹੀ ਨਹੀਂ ਸਗੋਂ ਮੁਸਲਮਾਨ ਵੀ ਖਿਚੇ ਗਏ ਤੇ ਪ੍ਰਭਾਵਤ ਹੋਏ। ਉਨ੍ਹਾਂ ਦੇ ਧਾਰਮਕ ਤੇ ਸਮਾਜਕ ਸੁਧਾਰਾਂ ਤੋਂ ਹਿੰਦੂ ਤੇ ਸਿਖਾਂ ਨੂੰ ਬਰਾਬਰ ਲਾਭ ਪੁਜ ਰਿਹਾ ਸੀ। ਉਨ੍ਹਾਂ ਦੇ ਰਹਿਣ ਸਹਿਣ ਤੇ ਪ੍ਰਚਾਰ ਨਾਲ ਪੱਛਮੀ ਸਭਿਅਤਾ ਦੀ ਚਾਲ ਵਿਚ ਬੜੀ ਭਾਰੀ ਰੁਕਾਵਟ ਪੈਦਾ ਹੋ ਗਈ। ਅੰਗਰੇਜ਼ਾਂਨੇ ਇਸ ਗੱਲ ਨੂੰ ਸਮਝ ਲਿਆ ਪਰ ਅੰਦੋਲਨ ਦੇ ਧਾਰਮਕ ਤੇ ਸਮਾਜਕ ਹੋਣ ਦੇ ਕਾਰਨ ਉਨ੍ਹਾਂ ਨੇ ਇਸ ਨੂੰ ਰੋਕਣ ਦੀ ਕੋਈ ਖਾਸ ਲੋੜ ਨਾ ਸਮਝੀ।

# ਕੂਕਾ ਅਸਹਿਯੋਗ ਅੰਦੋਲਨ

ਸਤਿਗੁਰੂ ਰਾਮ ਸਿੰਘ ਨੇ ਭਾਰਤ ਮਾਤਾ ਦੀਆਂ ਗੁਲਾਮੀ ਦੀਆਂ ਬੇੜੀਆਂ ਤੋੜ ਸੁਟਣ ਦੇ ਮਨੋਰਥ ਨਾਲ ਆਪਣੇ ਅਨੁਆਈਆਂ ਤੇ ਆਮ ਜਨਤਾ ਨੂੰ, ਸਭ ਕੁਝ ਕੁਰਬਾਨ ਕਰ ਦੇਣ ਲਈ ਉਚੇ ਸੁਰ ਵਿਚ ਪਹਿਲੀ ਲਲਕਾਰ ਜਾਂ ਕੂਕ ਮਾਰੀ । ਇਸ ਕੂਕ ਦੇ ਮਾਰਨ ਕਰਕੇ ਹੀ ਇਨ੍ਹਾਂ ਦੇ ਅੰਦੋਲਨ ਤੇ ਉਸ ਵਿਚ ਸਰਗਰਮ ਹਿੱਸਾ ਲੈਣ ਵਾਲਿਆਂ ਦਾ ਨਾਂ 'ਕੂਕਾ' ਪੈ ਗਿਆ। ਗੁਰੂ ਜੀ ਨੇ ਦੇਸ਼ ਨੂੰ ਸੁਤੰਤਰ ਕਰਾਉਣ ਤੇ ਰਾਜਨੀਤਕ ਉਨਤੀ ਖਾਤਰ ਦੇਸ਼ ਭਗਤੀ, ਗਊ ਭਗਤੀ ਤੇ ਵਿਸ਼ਵ ਭਰਾਤਰੀ ਭਾਵ ਦੀਆਂ ਮਹਾਨ ਭਾਵਨਾਵਾਂ ਦਾ ਪ੍ਰਚਾਰ ਕੀਤਾ।

ਅਸਲ ਵਿਚ ਸਤਿਗੁਰੂ ਰਾਮ ਸਿੰਘ ਜੀ ਸੁਦੇਸ਼ੀ, ਬਾਈਕਾਟ ਤੇ ਅਸਹਿਯੋਗ ਅੰਦੋਲਨ ਦੇ ਦ੍ਰਿਸ਼ਟੀਕੋਣ ਤੋਂ ਮਹਾਤਮਾ ਗਾਂਧੀ ਦੇ ਅਗਵਾ ਸਨ। ੧੯੩੫ ਵਿਚ ਡਾਕਟਰ ਰਾਜਿੰਦਰ ਪ੍ਰਸ਼ਾਦ ਦਾ, ਕੂਕਾ ਅੰਦੋਲਨ ਸਬੰਧੀ ਇਕ ਲੇਖ ਪੰਜਾਬੀ ਦੇ ਸਤਿਜੁਗ ਸਪਤਾਹਿਕ ਵਿਚ ਛਪਿਆ ਸੀ। ਉਸ ਵਿਚ ਉਨ੍ਹਾਂ ਨੇ ਦ੍ਰਿੜ੍ਹਤਾ ਨਾਲ ਇਸ ਗੱਲ ਦੀ ਪ੍ਰੋੜ੍ਹਤਾ ਕੀਤੀ ਸੀ ਕਿ ਗੁਰੂ ਰਾਮ ਸਿੰਘ ਰਾਜਨੀਤਕ ਸੁਤੰਤਰਤਾ ਨੂੰ ਧਰਮ ਦਾ ਅੰਗ ਮੰਨਦੇ ਸਨ। ਨਾਮਧਾਰੀ ਜਥੇਬੰਦੀ ਬਹੁਤ ਮਜ਼ਬੂਤ ਸੀ। ਬਾਈਕਾਟ ਤੇ ਅਸਹਿਯੋਗ ਅੰਦੋਲਨ ਦਾ, ਜਿਸ ਨੂੰ ਮਹਾਤਮਾ ਗਾਂਧੀ ਨੇ ਜ਼ੋਰਾਂ ਤੇ ਚਲਾਇਆ, ਗੁਰੂ ਰਾਮ ਸਿੰਘ ਨੇ ਪੰਜਾਹ ਵਰ੍ਹੇ ਪਹਿਲਾਂ ਪ੍ਰਚਾਰ ਕੀਤਾ ਸੀ। ਉਨ੍ਹਾਂ ਨੇ ਸਮਾਜਕ ਤੇ ਧਾਰਮਕ ਕਾਰਜਕ੍ਰਮ ਤੋਂ ਬਿਨਾਂ, ਰਾਜਨੀਤਕ ਕੂਕਾ ਅੰਦੋਲਨ ਵਿਚ ਭਾਗ ਲੈਣ ਵਾਲਿਆਂ ਨੂੰ ਹੇਠ ਲਿਖਿਆ ਕਾਰਜਕ੍ਰਮ ਪੂਰਾ ਕਰਨ ਦਾ ਹੁਕਮ ਦਿਤਾ—

੧. ਕੂਕੇ ਈਸਟ ਇੰਡੀਆ ਕੰਪਨੀ ਦੀਆਂ ਨੌਕਰੀਆਂ ਪ੍ਰਵਾਨ ਨਾ ਕਰਨ।

੨. ਅੰਗਰੇਜ਼ਾਂ ਵਲੋਂ ਚਲਾਈਆ ਸਿਖਿਆ ਸੰਸਥਾਵਾਂ ਵਿਚ ਨਾ ਪੜ੍ਹਨ।

੩. ਗਵਰਨਰ ਜਨਰਲ ਤੇ ਉਸ ਦੇ ਅਧੀਨ ਅਧਿਕਾਰੀਆਂ ਰਾਹੀਂ

ਜਾਰੀ ਕੀਤੇ ਗਏ ਹੁਕਮਾਂ ਦਾ ਪਾਲਨ ਨਾ ਕਰਨ ।

੪. ਵਿਦੇਸ਼ੀ ਕਪੜੇ ਦਾ ਬਾਈਕਾਟ ਕਰਨ ।

੫. ਸਰਕਾਰੀ ਅਦਾਲਤਾਂ, ਰੇਲਾਂ ਤੇ ਡਾਕ ਤਾਰ ਸੇਵਾਵਾਂ ਦਾ ਬਾਈਕਾਟ ਕਰਨ ।

ਨਾਮਧਾਰੀ ਵਿਦਰੋਹ ਉਸ ਅੰਦੋਲਨ ਦਾ ਹੀ ਹਿੱਸਾ ਸੀ ਜੋ ਸਿਖਾਂ ਦੇ ਪੁਨਰ ਉਭਾਰ ਲਈ ਗੁਰੂ ਗੋਬਿੰਦ ਸਿੰਘ ਨੇ ਸਤਾਰ੍ਹਵੀਂ ਸਦੀ ਵਿਚ ਚਲਾਇਆ ਸੀ । ਰਣਜੀਤ ਸਿੰਘ ਕਾਲ ਵਿਚ ਸਿੱਖਾਂ ਦੀ ਜੋ ਸ਼ਕਤੀ ਸੀ ਉਸ ਨੂੰ ਇਕ ਵਾਰ ਫਿਰ ਪ੍ਰਾਪਤ ਕਰਨ ਦੀ ਇਛਾ ਨੇ ਨਾਮਧਾਰੀ ਅੰਦੋਲਨ ਦਾ ਰੂਪ ਧਾਰਨ ਕੀਤਾ । ਗੁਰੂ ਗੋਬਿੰਦ ਸਿੰਘ ਜੀ ਧਰਮ ਦੇ ਆਧਾਰ ਤੇ ਔਰੰਗਜ਼ੇਬ ਨਾਲ ਲੜੇ ਸਨ । ਗੁਰੂ ਰਾਮ ਸਿੰਘ ਨੇ ਵੀ ਆਜ਼ਾਦੀ ਨੂੰ ਧਰਮ ਦੇ ਅੰਗ ਦੇ ਰੂਪ ਵਿਚ ਅਪਣਾਇਆ । ਕੂਕਾ ਅੰਦੋਲਨ ਵਿਚ ਸਮਾਜ ਸੁਧਾਰ, ਧਾਰਮਕ ਪੁਨਰ ਉਭਾਰ ਤੇ ਰਾਜਨੀਤਕ ਸੁਤੰਤਰਤਾ--ਤਿੰਨੇ ਗੱਲਾਂ ਪ੍ਰਸਪਰ ਸਬੰਧਤ ਸਨ । ਰਣਜੀਤ ਸਿੰਘ ਕਾਲ ਦੀ ਰਾਜਨੀਤਕ ਮਹਾਨਤਾ ਨੂੰ ਪ੍ਰਾਪਤ ਕਰਨਾ ਉਨ੍ਹਾਂ ਦੇ ਧਰਮ ਦਾ ਅੰਗ ਸੀ ।

ਕੁਝ ਲੋਕਾਂ ਦਾ ਵਿਚਾਰ ਹੈ ਕਿ ਗੁਰੂ ਰਾਮ ਸਿੰਘ ਦੇ ਅੰਦੋਲਨ ਦਾ ਉਦੇਸ਼ ਮੁਢ ਵਿਚ ਕੇਵਲ ਧਾਰਮਕ ਤੇ ਸਮਾਜਕ ਸੀ ਪਰ ਗਊ ਹਤਿੱਆ ਦੇ ਸੁਆਲ ਨੂੰ ਲੈ ਕੇ ਉਨ੍ਹਾਂ ਰਾਜਨੀਤਕ ਰੂਪ ਧਾਰਨ ਕੀਤਾ ਪਰ ਇਹ ਠੀਕ ਨਹੀਂ ਲੱਗਦਾ ਕਿਉਂਕਿ ਕੂਕਾ ਧਰਮ ਦੇ ਸਿਧਾਂਤਾਂ ਦਾ ਰਾਜਨੀਤਕ ਸਰੂਪ ਮੁਢ ਤੋਂ ਹੀ ਸਪਸ਼ਟ ਸੀ । ਉਨ੍ਹਾਂ ਵਲੋਂ ਆਪਣੀ ਵਖਰੀ ਡਾਕ ਸੇਵਾ ਚਲਾਉਣ ਤੋਂ ਬਰਤਾਨਵੀ ਸਰਕਾਰ ਦੇ ਮੁਕਾਬਲੇ ਦੀ ਸਰਕਾਰ ਦੀ ਸਥਾਪਨਾ ਦੇ ਉਦੇਸ਼ ਦੀ ਪ੍ਰੋੜ੍ਹਤਾ ਹੁੰਦੀ ਹੈ । ਕਿਸੇ ਧਾਰਮਕ ਅੰਦੋਲਨ ਨੂੰ ਅਜਿਹੇ ਪ੍ਰਬੰਧ ਦੀ ਕੀ ਲੋੜ ਪੈ ਸਕਦੀ ਸੀ ? ਗੁਰੂ ਗੋਬਿੰਦ ਸਿੰਘ ਵਾਂਗ ਗੁਰੂ ਰਾਮ ਸਿੰਘ ਵੀ ਉਸੇ ਨੂੰ ਨਾਮ ਦਿੰਦੇ ਸਨ ਜੋ ਉਨ੍ਹਾਂ ਲਈ ਜੀਵਨ ਕੁਰਬਾਨ ਕਰਨ ਦਾ ਪ੍ਰਣ ਕਰਦਾ ਸੀ । ਇਸ ਤੋਂ ਵੀ ਕੂਕਾ ਅੰਦੋਲਨ ਦਾ ਸਰੂਪ ਸਪਸ਼ਟ ਹੋ ਜਾਂਦਾ ਹੈ । ਸਰਕਾਰ ਨਾਲ ਅਸਹਿਯੋਗ ਤੇ ਸੁਦੇਸ਼ੀ ਦੇ ਪ੍ਰਚਾਰ ਦੇ ਧਾਰਮਕ ਕਾਰਨ ਹੀ ਹੋ ਸਕਦੇ ਸਨ ।

ਸੰਨ ੧੮੭੨ ਤੇ ੧੮੮੧ ਦੇ ਵਿਚਕਾਰ ਸਰਕਾਰ ਨੇ ਬਰਮਾ ਵਿਚ

ਜਲਾਵਤਨ ਕੀਤੇ ਹੋਏ ਗੁਰੂ ਜੀ ਰਾਹੀਂ ਲਿਖੇ ਬਹੁਤ ਸਾਰੇ ਪਤ੍ਰ ਫੜੇ। ਇਨ੍ਹਾਂ ਪੱਤਰਾਂ ਤੋਂ ਉਨ੍ਹਾਂ ਦੇ ਰਾਜਨੀਤਕ ਉਦੇਸ਼ ਸਾਫ ਪ੍ਰਗਟ ਹੁੰਦੇ ਹਨ। ਉਨ੍ਹਾਂ ਨੇ ਅੰਗਰੇਜ਼ੀ ਰਾਜ ਦੇ ਖਤਮ ਹੋਣ ਤੇ ਖਾਲਸੇ ਦੇ ਪ੍ਰਗਟ ਹੋਣ ਦਾ ਜਿਕਰ ਕੀਤਾ ਹੈ। ਉਨ੍ਹਾਂ ਨੇ ਅੰਗਰੇਜ਼-ਅਫ਼ਗਾਨ ਯੁੱਧ, ਰੂਸੀਆਂ ਦੇ ਕਾਬਲ ਵਲ ਵਧਣ ਬਾਰੇ ਤੇ ਹੋਰ ਰਾਜਨੀਤਕ ਸੁਆਲ ਪੁਛੇ ਹਨ ਤੇ ਆਪਣੇ ਦੇਸ਼ ਵਾਪਸ ਪਰਤਣ ਦੀ ਭਵਿਖ ਬਾਣੀ ਵੀ ਕੀਤੀ ਹੈ। ਗੁਰੂ ਜੀ ਤੇ ਸਖ਼ਤ ਤੋਂ ਸਖ਼ਤ ਪਾਬੰਦੀਆਂ ਲਾਈਆਂ ਗਈਆਂ ਫਿਰ ਵੀ ਉਨ੍ਹਾਂ ਦੇ ਸਿਖ ਉਨ੍ਹਾਂ ਨੂੰ ਮਿਲਣ ਲਈ ਉਥੇ ਪੁਜ ਜਾਂਦੇ ਸਨ। ਗੁਰੂ ਜੀ ਆਪਣੇ ਸਿਖਾਂ ਨੂੰ ਸਰਕਾਰ ਨਾਲ ਨਾ-ਮਿਲਵਰਤਣ ਕਰਨ ਦੀ ਸਿਖਿਆ ਦਿੰਦੇ ਰਹੇ।

ਜਵਾਹਰ ਲਾਲ ਨਹਿਰੂ ਨੇ ਆਪਣੇ ਇਕ ਸੰਦੇਸ਼ ਵਿਚ ਕਿਹਾ ਸੀ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ-ਭੂਮੀ ਦੀ ਸੁਤੰਤਰਤਾ ਲਈ ਅਜ ਤੋਂ ੭੫ ਵਰ੍ਹੇ ਪਹਿਲਾਂ ਜੋ ਮਹਾਨ ਗੌਰਵਸ਼ਾਲੀ ਕਾਰਜ ਕੀਤਾ ਸੀ ਉਸ ਦੀ ਮਹਾਨਤਾ ਤੋਂ ਕੋਈ ਵੀ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪ ਦੇ ਦਿਖਾਏ ਹੋਏ ਰਸਤੇ ਤੇ ਚੱਲ ਕੇ ਸਫਲਤਾਵਾਂ ਪ੍ਰਾਪਤ ਕੀਤੀਆਂ ਹਨ।"

ਜਦੋਂ ਸ੍ਰੀ ਸੁਭਾਸ਼ ਚੰਦਰ ਬੋਸ ੧੯੩੯ ਵਿਚ ਕਾਂਗਰਸ ਦੇ ਪ੍ਰਧਾਨ ਬਣੇ ਤਾਂ ਉਨ੍ਹਾਂ ਨੇ ਵੀ ਇਕ ਸੰਦੇਸ਼ ਵਿਚ ਕਿਹਾ ਸੀ ਕਿ ਗੁਰੂ ਰਾਮ ਸਿੰਘ ਜੀ ਦੇ ਲਹਿਰਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਤਿਆਗ ਤੇ ਕੁਰਬਾਨੀ ਕੀਤੀ ਹੈ ਉਸ ਤੇ ਦੇਸ਼ ਨੂੰ ਸਦਾ ਮਾਣ ਰਹੇਗਾ। ਅਸਲ ਵਿਚ ਗੁਰੂ ਰਾਮ ਸਿੰਘ ਜੀ ਭਾਰਤ ਵਿਚ ਨਾਮਿਲਵਰਤਣ ਦੇ ਸਭ ਤੋਂ ਪਹਿਲੇ ਨੇਤਾ ਸਨ।

ਗੁਰੂ ਰਾਮ ਸਿੰਘ ਜੀ ਦੇ ਜੀਵਨ ਵਿਚ ਧਾਰਮਕ, ਨੈਤਿਕ ਤੇ ਸਮਾਜਕ ਪ੍ਰੇਰਨਾ ਦੇ ਉਹ ਉਤਸ਼ਾਹ ਜਨਕ ਸੋਮੇ ਸਨ, ਜਿਨ੍ਹਾਂ ਤੋਂ ਮਹਾਤਮਾ ਗਾਂਧੀ ਦੇ ਜੀਵਨ ਤੇ ਕਾਰਜਕ੍ਰਮ ਨੂੰ ਗੁਪਤ ਤੇ ਪ੍ਰਗਟ ਤੌਰ ਤੇ, ਬਲ ਤੇ ਵਰ ਪ੍ਰਾਪਤ ਹੋਇਆ। ਉਨ੍ਹਾਂ ਤੋਂ ਨੇਤਾ ਜੀ ਸੁਭਾਸ਼ ਚੰਦਰ ਬੋਸ ਨੂੰ ਅਗਵਾਈ ਮਿਲੀ। ਗੁਰੂ ਰਾਮ ਸਿੰਘ ਜੀ ਨੇ ਜਨਤਾ ਦੀ ਨੈਤਿਕ ਉਨਤੀ ਤੇ ਉਸ ਵਿਚ ਆਤਮ ਵਿਸ਼ਵਾਸ ਤੇ ਆਤਮ ਬਲੀਦਾਨ ਦੀ ਭਾਵਨਾ ਪੈਦਾ ਕਰਨ ਦਾ ਮਹਾਨ ਉਦਮ

ਕੀਤਾ। ਉਨ੍ਹਾਂ ਦੇ ਕਾਰਜਕ੍ਰਮ ਵਿਚ ਵਿਦੇਸ਼ੀ ਰਾਜ ਨੂੰ ਸਮਾਪਤ ਕਰਨ ਲਈ ਬਰਾਬਰ ਦੀ ਸਰਕਾਰ ਬਣਾਉਣ ਦੀ ਤੇ ਆਰਥਕ ਗੁਲਾਮੀ ਤੋਂ ਮੁਕਤੀ ਪਾਉਣ ਦੀ ਯੋਜਨਾ ਸੀ। ਇਨ੍ਹਾਂ ਸਭ ਗੱਲਾਂ ਤੋਂ ਘਬਰਾ ਕੇ ਪੰਜਾਬ ਦੀ ਅੰਗਰੇਜ਼ੀ ਸਰਕਾਰ ਨੇ ਗੁਰੂ ਰਾਮ ਸਿੰਘ ਦੇ ਸਿੱਖਾਂ ਤੇ ਜੋ ਅਤਿਆਚਾਰ ਕੀਤੇ ਉਨ੍ਹਾਂ ਦੀ ਲੂੰ ਕੰਡੇ ਖੜੇ ਕਰਨ ਵਾਲੀ ਕਹਾਣੀ ਇਸ ਪੁਸਤਕ ਦਾ ਮੁਖ ਵਿਸ਼ਾ ਹੈ। ਅੰਗਰੇਜ਼ੀ ਰਾਜ ਸ਼ੁਰੂ ਤੋਂ ਹੀ ਅਨਿਆਇ ਤੇ ਅਤਿਆਚਾਰ ਦੀ ਨੀਂਹ ਤੇ ਖੜਾ ਸੀ। ਉਸ ਨੂੰ ਪੈਰਾਂ ਤੋਂ ਉਖਾੜਨ ਲਈ ਨਿਹੱਥੇ ਤੇ ਬੇਸਹਾਰੇ ਭਾਰਤੀਆਂ ਨੇ ਜੋ ਸ਼ਾਂਤਮਈ ਤੇ ਹਥਿਆਰਬੰਦ ਸੰਘਰਸ਼ ਕੀਤਾ ਉਸ ਲੜੀ ਵਿਚ ਸਤਿਗੁਰੂ ਰਾਮ ਸਿੰਘ ਦਾ ਅੰਦੋਲਨ ਇਕ ਸ਼ਾਨਦਾਰ ਕੜੀ ਹੈ।

ਗੁਰੂ ਰਾਮ ਸਿੰਘ ਨੇ ਆਪਣੇ ਸਿਖਾਂ ਤੇ ਸਧਾਰਨ ਜਨਤਾ ਵਿਚ ਵੀ ਸਭ ਤੋਂ ਪਹਿਲਾਂ ਵਿਦੇਸ਼ੀ ਵਸਤਾਂ ਦਾ ਬਾਈਕਾਟ ਤੇ ਸੁਦੇਸ਼ੀ ਦਾ ਪ੍ਰਚਾਰ ਸ਼ੁਰੂ ਕੀਤਾ, ਅੰਗਰੇਜ਼ਾਂ ਦੀਆਂ ਕਚਹਿਰੀਆਂ ਦਾ ਸਦਾ ਲਈ ਬਾਈਕਾਟ ਕਰਾਇਆ। ਪ੍ਰਸਪਰ ਝਗੜਿਆਂ ਨੂੰ ਪੰਚਾਇਤਾਂ ਰਾਹੀਂ ਨਿਪਟਾਇਆ। ਅੰਗਰੇਜ਼ਾਂ ਦੇ ਸਕੂਲ ਕਾਲਜ ਆਦਿ ਸਿਖਿਆ ਸੰਸਥਾਵਾਂ ਦੀ, ਨਾਲ ਹੀ ਰੇਲ, ਤਾਰ, ਡਾਕ ਤੇ ਸਰਕਾਰੀ ਨੌਕਰੀ ਦੀ ਮੁਕੰਮਲ ਬਾਈਕਾਟ ਦੀ ਪ੍ਰੇਰਨਾ ਦਿਤੀ। ਘਰ ਘਰ ਵਿਚ ਲੋਕ ਚਰਖੇ ਚਲਾ ਕੇ ਹੱਥ ਨਾਲ ਕੱਤੇ ਹੋਏ ਸੂਤ ਦਾ ਕਪੜਾ ਬਣਾ ਕੇ ਪਹਿਨਣ ਲਗੇ। ਨਾਮਧਾਰੀ (ਕੂਕੇ) ਮੋਟਰ ਤੇ ਰੇਲ ਛਡ ਕੇ ਪੈਦਲ ਜਾਂ ਬੈਲਗਡੀ ਜਾਂ ਘੋੜਿਆਂ ਤੇ ਹੀ ਚਲਦੇ ਸਨ। ਕੂਕਿਆਂ ਨੇ ਆਪਣੀ ਸੁਤੰਤਰ ਡਾਕ ਸੇਵਾ ਚਲਾਈ। ਪੂਰੇ ਪੰਜਾਬ ਵਿਚ ਬਿਨਾਂ ਖਰਚ ਤੋਂ ਡਾਕ ਲੈ ਜਾਣ ਤੇ ਵੰਡਣ ਦਾ ਪ੍ਰਬੰਧ ਕੀਤਾ ਗਿਆ। ਡਾਕ ਸੇਵਾ ਦਾ ਇਹ ਕਾਰਜ ਪੰਜਾਬ ਵਿਚ ਨਾਮਧਾਰੀ-ਕੂਕਿਆਂ ਵਿਚ ਸੁਤੰਤਰਤਾ ਪ੍ਰਾਪਤੀ ਤਕ ਲਗਾਤਾਰ ਚੱਲਦਾ ਰਿਹਾ। ਪੰਜਾਬ ਦੇ ਦੂਰ ਦੂਰ ਦੇ ਹਿਸਿਆਂ ਵਿਚ ਕੂਕਿਆਂ ਦਾ ਸੰਦੇਸ਼ ਭੇਜਣ ਦਾ ਨਿਸਚਿਤ ਪ੍ਰਬੰਧ ਸੀ। ਚਾਰ ਕੂਕੇ ਤੇਜ਼ੀ ਨਾਲ ਨੇੜੇ ਦੇ ਪਿੰਡਾਂ ਵਿਚ ਜਾਂਦੇ ਤੇ ਵਿਸ਼ਵਾਸ ਯੋਗ ਕੂਕਿਆਂ ਨੂੰ ਜ਼ਬਾਨੀ ਸੰਦੇਸ਼ ਦਿੰਦੇ। ਉਹ ਕੂਕੇ ਤੁਰੰਤ ਅਗੇ ਰਵਾਨਾ ਹੋ ਜਾਂਦੇ ਤੇ ਇਹ ਕ੍ਰਮ ਇਸੇ ਤਰ੍ਹਾਂ ਚਲਦਾ ਰਹਿੰਦਾ।

ਸਤਿਗੁਰੂ ਰਾਮ ਸਿੰਘ ਨੇ ਪਿਛੋਂ ਜਾ ਕੇ ਆਪਣਾ ਕਾਰਜ ਖੇਤਰ ਹੋਰ ਵਧਾਇਆ। ਸਰਕਾਰ ਨੇ ਘਬਰਾ ਕੇ ਕੁਝ ਚਿਰ ਲਈ ਪਾਬੰਦੀਆਂ ਲਾ ਦਿਤੀਆਂ।

ਇਸ ਦਾ ਸਿੱਟਾ ਇਹ ਹੋਇਆ ਕਿ ਗੁਰੂ ਰਾਮ ਸਿੰਘ ਦਾ ਕੰਮ ਆਮ ਤੋਰ ਤੇ ਗੁਪਤ ਰੂਪ ਵਿਚ ਹੀ ਹੋਣ ਲਗਾ। ਪੰਜਾਬ ਨੂੰ ਬਾਈ ਸੂਬਿਆਂ ਵਿਚ ਵੰਡ ਦਿਤਾ ਗਿਆ। ਹਰ ਸੂਬਾ ਇਕ ਜ਼ਿਲੇ ਦੇ ਬਰਾਬਰ ਸੀ । ਹਰ ਭਾਗ ਦਾ ਇਕ ਸ਼ਾਸਕ ਨੀਯਤ ਕੀਤਾ ਗਿਆ ਜਿਸ ਨੂੰ ਸੂਬਾ ਕਹਿੰਦੇ ਸਨ। ਇਹ ਸੂਬੇ ਨਿਆਂ ਦਾ ਕੰਮ ਵੀ ਕਰਦੇ ਸਨ ਕਿਉਂਕਿ ਨਾਮਧਾਰੀਆਂ ਨੇ ਅੰਗਰੇਜ਼ੀ ਅਦਾਲਤਾਂ ਦਾ ਬਾਈਕਾਟ ਕਰ ਰਖਿਆ ਸੀ। ਹਰ ਇਕ ਤਹਿਸੀਲ ਤੇ ਪਿੰਡ ਵਿਚ ਵੀ ਅਧਿਕਾਰੀ ਨੀਯਤ ਕੀਤੇ ਗਏ। ਗੁਰਦੁਆਰਿਆਂ ਵਿਚ ਗ੍ਰੰਥੀਆਂ ਨੂੰ ਸਿਖਿਆ ਦਾ ਕੰਮ ਸੋਂਪਿਆ ਗਿਆ। ਇਨ੍ਹਾਂ ਸੂਬਿਆਂ ਦੀ ਨਿਯੁਕਤੀ ਤੋਂ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਗੁਰੂ ਜੀ ਆਪਣੇ ਉਦੇਸ਼ਾਂ ਦੀ ਪੂਰਤੀ ਲਈ ਸਥਾਈ ਪ੍ਰਬੰਧ ਕਰ ਰਹੇ ਸਨ, ਤੇ ਉਨ੍ਹਾਂ ਦੇ ਰਾਜਨੀਤਕ ਮਨੋਰਥ ਵੀ ਸਨ। ਉਸ ਸਮੇਂ ਦੀ ਸਥਿਤੀ ਅਨੁਸਾਰ ਇਹ ਪ੍ਰਬੰਧ ਲੋਕ-ਜਾਗ੍ਰਤੀ ਦੀ ਦ੍ਰਿਸ਼ਟੀ ਤੋਂ ਅਤਿਅੰਤ ਪ੍ਰਭਾਵਸ਼ਾਲੀ ਸਨ। ਸੂਬਿਆਂ ਨੇ ਨਾਮਧਾਰੀ ਸੰਗਠਨ ਨੂੰ ਦ੍ਰਿੜ੍ਹ ਬਣਾਇਆ।

ਇਸ ਤਰ੍ਹਾਂ ੧੮੬੩ ਤਕ ਅਸਹਿਯੋਗ ਕਾਰਜਕ੍ਰਮ ਨੇ ਇਕ ਮਹਾਨ ਅੰਦੋਲਨ ਦਾ ਰੂਪ ਧਾਰਨ ਕਰ ਲਿਆ। ਅਫਸਰਾਂ ਨੇ ਇਸ ਅੰਦੋਲਨ ਦੇ ਸਬੰਧ ਵਿਚ ਸਰਕਾਰ ਨੂੰ ਅਜਿਹੀਆ ਸੂਚਨਾਵਾਂ ਦਿਤੀਆਂ ਜਿਨ੍ਹਾਂ ਰਾਹੀਂ ਇਸ ਦੇ ਨੇਮ ਨੂੰ ਧਾਰਮਕ ਤੇ ਸਮਾਜਕ ਦਸਦੇ ਹੋਏ ਵੀ ਇਹ ਕਿਹਾ ਗਿਆ ਕਿ ਅੰਦੋਲਨ ਨਾਲ ਜਨਤਾ ਵਿਚ ਅਸੰਤੋਖ ਤੇ ਅਸ਼ਾਂਤੀ ਦਾ ਵਾਧਾ ਹੁੰਦਾ ਹੈ। ਇਸ ਤੋਂ ਬਿਨਾਂ ਇਹ ਵੀ ਸ਼ੰਕਾ ਪ੍ਰਗਟ ਕੀਤੀ ਗਈ ਕਿ ਇਹ ਅੰਦੋਲਨ ਰਾਜਨੀਤਕ ਰੂਪ ਧਾਰਨ ਕਰ ਸਕਦਾ ਹੈ।

ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮੈਕਨਬ ਨੇ ਇਸ ਸਬੰਧ ਵਿਚ ਸਭ ਤੋਂ ਪਹਿਲਾਂ ਸੂਚਨਾ ਦਿਤੀ ਕਿ "ਰਾਮ ਸਿੰਘ ਨਾਮ ਦਾ ਇਕ ਬਜ਼ੁਰਗ, ਆਪਣੇ ੨੦੦ ਸੇਵਕਾਂ ਸਹਿਤ, ਜ਼ਿਲਾ ਸਿਆਲਕੋਟ ਦਾ ਦੌਰਾ ਕਰ ਰਿਹਾ ਹੈ। ਉਹ ਆਪਣੇ ਸਿਖਾਂ ਨੂੰ ਬੰਦੂਕਾਂ ਦੀ ਥਾਂ ਲਾਠੀਆਂ ਨਾਲ ਕਵਾਇਦ ਕਰਵਾਉਂਦਾ ਹੈ। ਉਹ ਕਿਸੇ ਅਧਿਕਾਰੀ ਦਾ ਹੁਕਮ ਨਹੀਂ ਮੰਨਦਾ। ਵੈਸਾਖੀ ਦਾ ਮੇਲਾ ਵੇਖਣ ਲਈ ਉਹ ਅੰਮ੍ਰਿਤਸਰ ਜਾ ਰਿਹਾ ਹੈ।"

ਗੁਰੂ ਰਾਮ ਸਿੰਘ ਜਦੋਂ ਆਪਣੇ ਸੇਵਕਾਂ ਸਹਿਤ ੧੧ ਅਪ੍ਰੈਲ ੧੮੬੩ ਨੂੰ ਅੰਮ੍ਰਿਤਸਰ ਪੁਜੇ, ਤਾਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੇ ਹੁਕਮ ਅਨੁਸਾਰ;

ਲਾਹੌਰ ਦੇ ਡਿਪਟੀ ਇਨਸਪੈਕਟਰ ਜਨਰਲ ਪੁਲਸ, ਮੇਜਰ, ਮੈਂਕ, ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਮਰੇ, ਤੇ ਜ਼ਿਲਾ ਸੁਪਰਟੈਂਡੈਂਟ ਸਤਿਗੁਰੂ ਜੀ ਕੋਲ ਪੁਜੇ। ਉਨ੍ਹਾਂ ਨੂੰ, ਗੁਰੂ ਜੀ ਦੇ ਅੰਦੋਲਨ ਦੇ ਉਦੇਸ਼ ਸਬੰਧੀ ਜਾਣਕਾਰੀ ਪ੍ਰਾਪਤ ਕਰਨ ਦਾ ਵਿਸ਼ੇਸ਼ ਹੁਕਮ ਸੀ। ਮਰੇ ਨੇ ਉਨ੍ਹਾਂ ਨਾਲ ਨਾਲ ਗੱਲ ਬਾਤ ਕਰਨ ਪਿਛੋਂ ਸੂਚਨਾ ਭੇਜੀ ਕਿ "ਉਨ੍ਹਾਂ ਦੇ ਸੇਵਕ ਰਿਸ਼ਟ ਪੁਸ਼ਟ ਤੇ ਜੁਆਨ ਹਨ। ਉਨ੍ਹਾਂ ਦੀ ਗੱਲ ਬਾਤ ਦਾ ਢੰਗ ਬਾਗੀਆਨਾ ਨਹੀਂ ਸਗੋਂ ਉਹ ਸ਼ਾਂਤਮਈ ਤੇ ਗੰਭੀਰ ਪ੍ਰਕ੍ਰਿਤੀ ਵਾਲੇ ਭਾਸਦੇ ਹਨ। ਇਸ ਲਈ ਭਰੇ ਮੇਲੇ ਵਿਚ ਉਨ੍ਹਾਂ ਦੇ ਕੰਮ ਵਿਚ ਦਖਲ ਅੰਦਾਜ਼ੀ ਕਰਨੀ ਉਚਿਤ ਨਹੀਂ ਸਮਝੀ ਗਈ।"

ਇਸ ਪਿਛੋਂ ੪ ਜੂਨ ੧੮੬੩ ਨੂੰ ਖੋਟੀ ਪਿੰਡ ਦੇ ਚੋਕੀਦਾਰ ਨੇ ਸੂਚਨਾ ਦਿਤੀ ਕਿ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਿੱਖ ਸਰਕਾਰ ਦੇ ਵਿਰੁਧ ਬਾਗੀਆਨਾ ਤਕਰੀਰਾਂ ਕਰਦੇ ਹਨ। ਉਹ ਕਹਿੰਦੇ ਹਨ ਕਿ "ਦੇਸ਼ ਤੇ ਛੇਤੀ ਹੀ ਸਾਡਾ ਕਬਜ਼ਾ ਹੋ ਜਾਏਗਾ। ਸਵਾ ਲਖ ਹਥਿਆਰਬੰਦ ਸਿਖ ਸਾਡੇ ਨਾਲ ਹੋਣਗੇ। ਅਸੀਂ ਕਿਸਾਨਾਂ ਤੋਂ ਉਨ੍ਹਾਂ ਦੀ ਫਸਲ ਦਾ ਪੰਜਵਾਂ ਹਿੱਸਾ ਕਰ ਦੇ ਰੂਪ ਵਿਚ ਲਿਆ ਕਰਾਂਗੇ।" ਗੁਰੂ ਜੀ ਰਾਹੀਂ ਸਰਲ ਵਿਆਹ ਪਧਿਤੀ ਦੇ ਪ੍ਰਚਾਰ ਨਾਲ ਪ੍ਰੰਪਰਾਗਤ ਵਿਆਹ ਕਰਵਾਉਣ ਵਾਲੇ ਪਿੰਡ ਵੀ ਨਾਰਾਜ਼ ਹੋ ਗਏ ਸਨ।

ਚੋਕੀਦਾਰ ਦੀ ਸੂਚਨਾ ਤੇ ਇਕ ਸਾਰਜੰਟ ਤੇ ਪੁਲਸ ਸੁਪਰਟੈਂਡੈਂਟ ਖੋਟੀ ਭੇਜੇ ਗਏ। ਉਨ੍ਹਾਂ ਨੇ ਚੋਕੀਦਾਰ ਦੀ ਸੂਚਨਾ ਸਹੀ ਮੰਨ ਕੇ ਉਸੇ ਦੀ ਪ੍ਰੋੜ੍ਹਤਾ ਕੀਤੀ। ਫਲ ਸਰੂਪ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਪੰਜਾਬ ਸਰਕਾਰ ਦੀ ਆਗਿਆ ਅਨੁਸਾਰ ਕੂਕਿਆਂ ਦੇ ਦੀਵਾਨਾਂ ਤੇ ਪਾਬੰਦੀਆਂ ਲਾ ਦਿਤੀਆਂ। ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾ ਦੇ ਸੇਵਕਾਂ ਸਮੇਤ ਉਨ੍ਹਾਂ ਦੇ ਪਿੰਡ ਪਹੁੰਚਾਉਣ ਦਾ ਹੁਕਮ ਦਿਤਾ ਗਿਆ। ਸਰਕਾਰੀ ਹੁਕਮ ਅਨੁਸਾਰ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਗੁਰੂ ਰਾਮ ਸਿੰਘ ਨੂੰ ਬਾਘਾਪੁਰਾਣਾ ਦੇ ਥਾਣੇ ਵਿਚ ਬੁਲਾ ਕੇ ਪੁਛਿਆ ਕਿ, "ਆਪ ਦੇ ਵਿਰੁਧ ਬਾਗੀਆਨਾ ਤਕਰੀਰਾਂ ਕਰਨ ਦਾ ਦੋਸ਼ ਹੈ। ਆਪ ਇਸ ਸਬੰਧ ਵਿਚ ਕੀ ਕਹਿਣਾ ਚਾਹੁੰਦੇ ਹੋ ?" ਸਤਿਗੁਰੂ ਜੀ ਨੇ ਬੜੀ ਸ਼ਾਂਤੀ ਨਾਲ ਉਤਰ ਦਿਤਾ—

"ਮੈਂ ਸੱਚੇ ਧਰਮ ਦਾ ਪ੍ਰਚਾਰ ਕਰਦਾ ਹਾਂ। ਫਜ਼ੂਲ ਤੇ ਖਰਚੀਲੀਆਂ ਰਸਮਾਂ ਦੇ ਭਾਰ ਤੋਂ ਜਨਤਾ ਨੂੰ ਮੁਕਤ ਕਰਵਾਉਣਾ ਚਾਹੁੰਦਾ ਹਾਂ। ਸਮਾਜਕ ਤੇ

ਧਾਰਮਕ ਗਿਰਾਵਟ ਕਾਰਨ ਲੋਕਾਂ ਨੂੰ ਜੋ ਦੁਖ ਹੋ ਰਹੇ ਹਨ—ਮੈਂ ਉਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰ ਰਿਹਾ ਹਾਂ । ਮੇਰਾ ਕਿਸੇ ਨਾਲ ਵੈਰ ਵਿਰੋਧ ਨਹੀਂ । ਮੈਂ ਦੇਸ਼ ਤੇ ਕੌਮ ਦਾ ਹਿਤੂ ਹਾਂ। ਜੇ ਅਜਿਹੇ ਕੰਮਾਂ ਦਾ ਨਾਂ ਬਗਾਵਤ ਹੈ ਤਾਂ ਮੈਂ ਇਸ ਲਈ ਹਰ ਤਰ੍ਹਾਂ ਦਾ ਕਸ਼ਟ ਸਹਿਣ ਲਈ ਸਦਾ ਹਾਜ਼ਰ ਹਾਂ।''

ਇਸ ਨਿਰਭੈ ਉਤਰ ਨੂੰ ਸੁਣਕੇ ਡਿਪਟੀ ਕਮਿਸ਼ਨਰ ਕੁਝ ਚਿਰ ਚੁਪ ਰਹਿਣ ਪਿਛੋਂ ਬੋਲਿਆ, ''ਹੁਣ ਆਪ ਨੂੰ ਇਸ ਜ਼ਿਲੇ ਵਿਚ ਦੀਵਾਨ ਲਾਉਣ ਦੀ ਆਗਿਆ ਨਹੀਂ ਮਿਲੇਗੀ।'' ਇਹ ਹੁਕਮ ਸੁਣਾਉਣ ਪਿਛੋਂ ਸਤਿਗੁਰੂ ਜੀ ਨੂੰ ਹਿਰਾਸਤ ਵਿਚ ਲੈ ਕੇ ਪੁਲਸ ਨਿਗਰਾਨੀ ਵਿਚ ਭੈਣੀ ਸਾਹਿਬ ਭੇਜਿਆ ਗਿਆ ਤੇ ਉਥੋਂ ੨੯ ਦਿਨਾਂ ਤਕ ਹਰ ਰੋਜ਼ ਪੈਦਲ ਤੋਰ ਕੇ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਦੇ ਸਾਹਮਣੇ ਹਾਜ਼ਰ ਕੀਤਾ ਜਾਂਦਾ ਰਿਹਾ।

ਅਪ੍ਰੈਲ, ਮਈ ਤੇ ਜੂਨ ੧੮੬੩ ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੇ ਹੁਕਮ ਅਨੁਸਾਰ ਸਰਕਾਰੀ ਕਰਮਚਾਰੀ ਕੂਕਾ ਅੰਦੋਲਨ ਦੇ ਸਬੰਧ ਵਿਚ ਖਬਰਾਂ ਭੇਜਦੇ ਰਹੇ ਜੋ ਆਮ ਕਰਕੇ ਫਰਜ਼ੀ ਤੇ ਅਤਿਕਥਿਤ ਹੋਣ ਦੇ ਨਾਲ ਨਾਲ ਨਿਰਮੂਲ ਵੀ ਹੁੰਦੀਆਂ ਸਨ। ਕਪਤਾਨ ਮਿਲਰ ਨੇ ੧੧ ਜੂਨ ਨੂੰ ਜੋ ਸੂਚਨਾ ਭੇਜੀ ਉਸ ਦਾ ਸਾਰੰਸ਼ ਸੀ, ''ਸਤਿਗੁਰੂ ਰਾਮ ਸਿੰਘ ਜੀ ਦਾ ਭੇਦ ਲੈਣ ਲਈ ਗੇਂਦਾ ਸਿੰਘ ਨੂੰ ਭੈਣੀ ਭੇਜਿਆ ਗਿਆ। ਉਹ ਉਦੋਂ ਉਥੇ ਪੁਜਾ ਜਦੋਂ ਗੁਰੂ ਜੀ ਡੇਰੇ ਤੋਂ ਕਿਤੇ ਬਾਹਰ ਗਏ ਹੋਏ ਸਨ । ਗੇਂਦਾ ਸਿੰਘ ਬਾਬਾ ਸਾਹਿਬ ਸਿੰਘ ਕੋਲ ਗਿਆ ਤੇ ਦੀਖਿਆ ਪ੍ਰਾਪਤ ਕਰਕੇ ਕੂਕਾ ਬਣਨ ਦੀ ਪ੍ਰਾਰਥਨਾ ਕੀਤੀ। ਬਾਬਾ ਜੀ ਨੇ ਉਸ ਨੂੰ 'ਨਾਮ' ਦਿਤਾ ਤੇ ਉਹ ਕੂਕਿਆਂ ਵਿਚ ਸ਼ਾਮਲ ਹੋ ਗਿਆ। ਗੇਂਦਾ ਸਿੰਘ ਨੇ ਦੇਖਿਆ ਕਿ ਰਾਤ ਨੂੰ ਢੋਲ ਵਜਣ ਪਿਛੋਂ ਪੰਜਾਹ ਕੂਕੇ ਬਾਬਾ ਸਾਹਿਬ ਸਿੰਘ ਤੋਂ ਲਾਠੀਆਂ ਲੈ ਕੇ ਦੋ ਘੰਟੇ ਤਕ ਕਵਾਇਦ ਕਰਦੇ ਹਨ। ਇਸ ਪਿਛੋਂ ਉਸ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇਛਾ ਪ੍ਰਗਟਾਈ । ਬਾਬਾ ਸਾਹਿਬ ਸਿੰਘ ਜੀ ਨੇ ਉਸ ਨੂੰ ਦੋ ਚਿੱਠੀਆਂ ਦੇ ਕੇ ਕਿਹਾ ਕਿ ਸਤਿਗੁਰੂ ਜੀ ਨੂੰ ਇਹ ਦੇ ਦੇਣੀਆਂ। ਗੇਂਦਾ ਸਿੰਘ ਚਿੱਠੀਆਂ ਲੈ ਕੇ ਜਲੰਧਰ ਛਾਉਣੀ ਪਹੁੰਚਿਆ ਤੇ ਉਥੇ ਕਪਤਾਨ ਮਿਲਰ ਨੂੰ ਉਹ ਚਿੱਠੀਆਂ ਦੇ ਦਿਤੀਆਂ।'' ਉਨ੍ਹਾਂ ਦੋਂਹ ਵਿਚੋਂ ਇਕ ਚਿੱਠੀ ਹੀ ਮੁਖ ਹੈ ਜੋ ਮਨਘੜਤ ਮਲੂਮ ਹੁੰਦੀ ਹੈ । ਚਿੱਠੀ ਵਿਚ ਲਿਖਿਆ ਹੈ—

"ਫਤਹਿ ! ਗੁਰੂ ਗੋਬਿੰਦ ਸਿੰਘ ਜੀ ਸਹਾਇ। ਮੈਂ ਇਕ ਤਰਖਾਣ ਦੇ ਘਰ ਜਨਮ ਲਵਾਂਗਾ ਤੇ ਰਾਮ ਸਿੰਘ ਦੇ ਨਾਂ ਨਾਲ ਪ੍ਰਸਿਧ ਹੋਵਾਂਗਾ। ਮੇਰਾ ਘਰ ਜਮਨਾ ਤੇ ਸਤਿਲੁਜ ਦੇ ਵਿਚਾਲੇ ਹੋਵੇਗਾ। ਮੈਂ ਆਪਣਾ ਪੰਥ ਪ੍ਰਗਟ ਕਰਾਂਗਾ। ਮੈਂ ਫਰੰਗੀ ਨੂੰ ਹਰਾ ਕੇ ਆਪਣੇ ਸੀਸ ਤੇ ਰਾਜ ਮੁਕਟ ਧਾਰਨ ਕਰਕੇ ਸੰਖ ਵਜਾਵਾਂਗਾ। ਢਾਢੀ ਸਿੰਘ ਸਵਾ ਲਖ ਹੋ ਜਾਣਗੇ ਤਾਂ ਮੈਂ ਫਰੰਗੀਆਂ ਦੇ ਸਿਰ ਵਢਾਂਗਾ। ਸਵਾ ਲੱਖ ਖਾਲਸਿਆਂ ਦੀ ਜੈ ਕਾਰ ਸੁਣ ਕੇ ਈਸਟੀ ਦੇਸ਼ ਤੋਂ ਭਜ ਜਾਣਗੇ। ਜਮਨਾ ਦੇ ਤਟ ਤੇ ਭਾਰੀ ਯੁਧ ਹੋਇਗਾ। ਲਹੂ ਰਾਵੀ ਦੇ ਪਾਣੀ ਵਾਂਗ ਵਗੇਗਾ। ਕਿਸੇ ਫਰੰਗੀ ਨੂੰ ਜਿਉਂਦਾ ਨਾ ਛਡਿਆ ਜਾਇਗਾ। ਸੰਨ ੧੮੬੫ ਵਿਚ ਦੇਸ਼ ਭਰ ਵਿਚ ਉਪਦਰ ਹੋਣਗੇ। ਖਾਲਸੇ ਦਾ ਰਾਜ ਹੋਇਗਾ। ਰਾਜਾ ਤੇ ਪਰਜਾ ਸੁਖ ਸ਼ਾਂਤੀ ਨਾਲ ਵਸਣਗੇ। ਰਾਮ ਸਿੰਘ ਦਾ ਰਾਜ ਦਿਨੋ ਦਿਨ ਵਧਦਾ ਜਾਇਗਾ। ਇਹ ਅਕਾਲ ਪੁਰਖ ਨੇ ਲਿਖਿਆ ਹੈ। ਸੰਨ ੧੮੬੫ ਵਿਚ ਸਾਰੇ ਦੇਸ਼ ਤੇ ਰਾਮ ਸਿੰਘ ਦਾ ਰਾਜ ਹੋਇਗਾ। ਮੇਰੇ ਸਿਖ ਅਕਾਲ ਪੁਰਖ ਦੀ ਪੂਜਾ ਕਰਨਗੇ। ਅਕਾਲ ਪੁਰਖ ਜੀ ਦਾ ਵਾਕ ਹੈ ਕਿ ਇਹ ਸਭ ਕੁਝ ਹੋ ਕੇ ਰਹੇਗਾ।"

ਪੰਜਾਬ ਦੇ ਸਰਕਾਰੀ ਕਰਮਚਾਰੀਆਂ ਨੇ ਇਸੇ ਤਰ੍ਹਾਂ ਦੀਆਂ ਝੂਠੀਆਂ ਤੇ ਵਰਗ਼ੀ ਸੂਚਨਾਵਾਂ ਭੇਜੀਆਂ। ਅੰਮ੍ਰਿਤਸਰ ਦੇ ਮੇਜਰ ਫੈਰਿੰਗਟਨ ਤੇ ਜ਼ਿਲਾ ਪੁਲਸ ਕਪਤਾਨ ਕੈਪਟਨ ਮੈਨਜ਼ੀ ਨੇ ਇਸ ਭਾਵ ਦੀ ਖਬਰ ਭੇਜੀ ਕਿ ੧੮੬੩ ਦੀ ਦੀਵਾਲੀ ਨੂੰ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਕੂਕੇ ਅੰਮ੍ਰਿਤਸਰ ਵਿਚ ਬਗਾਵਤ ਕਰਨਗੇ। ਅਜਿਹੀਆਂ ਸਭ ਖਬਰਾਂ ਇਕੱਠੀਆਂ ਕਰਕੇ ਪੰਜਾਬ ਦੇ ਇਨਸਪੈਕਟਰ ਜਨਰਲ ਮੇਜਰ ਵਾਂਗ ਹਸਬੈਂਡ ਨੇ ਇਕ ਯਾਦ ਪਤਰ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਦਿਤਾ। ਇਨ੍ਹਾਂ ਖਬਰਾਂ ਤੇ ਯਾਦ ਪਤ੍ਰਕਾਂ ਦੇ ਆਧਾਰ ਤੇ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਵਿਚ ਨਜ਼ਰ ਬੰਦ ਕਰ ਦਿਤਾ ਗਿਆ। ੩੦ ਜੂਨ ੧੮੬੩ ਨੂੰ ਜਾਰੀ ਕੀਤੇ ਗਏ ਇਕ ਹੁਕਮ ਵਿਚ ਕਿਹਾ ਗਿਆ ਸੀ ਕਿ ਰਾਮ ਸਿੰਘ ਅੰਮ੍ਰਿਤਸਰ ਵਿਚ ਕੋਈ ਮੇਲਾ ਨਾ ਕਰਨ ਤੇ ਜੇ ਇਸ ਚਿਤਾਵਨੀ ਦੇ ਬਾਵਜੂਦ ਵੀ ਮੇਲਾ ਕੀਤਾ ਗਿਆ ਤੇ ਕੋਈ ਝਗੜਾ ਹੋ ਗਿਆ ਤਾਂ ਅਮਨ ਭੰਗ ਕਰਨ ਦੇ ਦੋਸ਼ ਵਿਚ ਉਨ੍ਹਾਂ ਤੇ ਮੁਕਦਮਾ ਚਲਾਇਆ ਜਾਇਗਾ। ਅੰਤ ਵਿਚ ਕਿਹਾ ਗਿਆ ਸੀ ਕਿ ਰਾਮ ਸਿੰਘ ਨੂੰ ਹਿਦਾਇਤ ਕੀਤੀ ਜਾਂਦੀ ਹੈ ਕਿ ਉਹ ਆਪਣੇ ਪਿੰਡ ਹੀ

ਰਹਿਣ। ਪੁਲਸ ਉਨ੍ਹਾਂ ਤੇ ਨਿਗਰਾਨੀ ਰਖੇਗੀ ਤੇ ਉਨ੍ਹਾਂ ਦੀਆਂ ਸਰਗਰਮੀਆਂ ਦੀ ਸੂਚਨਾ ਦੇਵੇਗੀ।

੬ ਜੁਲਾਈ ੧੮੬੩ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਬੁਲਾ ਕੇ ਇਹ ਹੁਕਮ ਸੁਣਾਇਆ ਗਿਆ। ਉਸੇ ਦਿਨ ਤੋਂ ਉਨ੍ਹਾਂ ਦੀ ਨਿਗਰਾਨੀ ਲਈ ਪੁਲਸ ਤੇ ਗੁਪਤਚਰ ਨਿਯੁਕਤ ਕੀਤੇ ਗਏ। ਸਤਿਗੁਰੂ ਜੀ ਤੇ ਇਹ ਪਾਬੰਦੀ ਸੀ ਕਿ ਉਹ ਬੜੇ ਵੱਡੇ ਸਮੇਲਨਾਂ, ਮੇਲਿਆਂ ਤੇ ਦੀਵਾਨਾਂ ਵਿਚ ਸਰਕਾਰੀ ਪ੍ਰਵਾਨਗੀ ਬਿਨਾਂ ਨਹੀਂ ਸਨ ਜਾ ਸਕਦੇ। ਪਰ ਉਹ ੧੮੬੬ ਵਿਚ ਹੋਲੇ ਮਹੱਲੇ ਦੇ ਤਿਉਹਾਰ ਤੇ, ਜੋ ਹੋਲੀ ਦੇ ਦਿਨਾਂ ਵਿਚ ਪਿੰਡ ਖੋਟੇ (ਜ਼ਿਲਾ ਫਿਰੋਜ਼ਪੁਰ) ਵਿਚ ਮਨਾਇਆ ਜਾਂਦਾ ਸੀ, ਬਿਨਾਂ ਆਗਿਆ ਪ੍ਰਾਪਤੀ ਦੇ ਚਲੇ ਗਏ। ਸਰਕਾਰ ਨੇ ਇਸ ਤੇ ਕੋਈ ਕਾਰਵਾਈ ਤਾਂ ਨਾ ਕੀਤੀ ਪਰ ਇਹ ਗੱਲ ਸਰਕਾਰ ਨੂੰ ਬਹੁਤ ਸੰਕਟਮਈ ਲਗੀ। ਅਗਲੇ ਵਰ੍ਹੇ ੧੮੬੭ ਵਿਚ ਹੋਲੀ ਦੇ ਤਿਉਹਾਰ ਤੇ ਸਤਿਗੁਰੂ ਜੀ ਨੇ ਸਰਕਾਰੀ ਆਗਿਆ ਪ੍ਰਾਪਤ ਕਰਨ ਲਈ ਸੂਬਾ ਲੱਖਾ ਸਿੰਘ ਨੂੰ ਲਾਹੌਰ ਭੇਜਿਆ ਪਰ ਆਗਿਆ ਨਾ ਮਿਲੀ। ਇਸ ਤੇ ਸਤਿਗੁਰੂ ਜੀ ਨੇ ਐਲਾਨ ਕਰ ਦਿਤਾ ਕਿ ਸਰਕਾਰ ਤੋਂ ਅਨੰਦਪੁਰ ਜਾਣ ਦੀ ਆਗਿਆ ਸਾਨੂੰ ਨਾ ਵੀ ਮਿਲੀ ਤਾਂ ਵੀ ਅਸੀਂ ਉਥੇ ਜਾਵਾਂਗੇ। ਇਸ ਐਲਾਨ ਤੇ ਸਰਕਾਰ ਨੇ ਚੁਪ ਰਹਿ ਕੇ ਸਤਿਗੁਰੂ ਜੀ ਨੂੰ ਅਨੰਦਪੁਰ ਜਾਣ ਦਿਤਾ ਤੇ ਉਨ੍ਹਾਂ ਤੇ ਨਿਗਰਾਨੀ ਰਖਣ ਲਈ ਡਿਪਟੀ ਇਨਸਪੈਕਟਰ ਜਨਰਲ ਪੁਲਸ ਮੈਕਐਂਡਰੀਊ ਨੂੰ ਲਾਹੌਰ ਤੋਂ ਅਨੰਦਪੁਰ ਭੇਜਿਆ ਗਿਆ। ਉਹ ੧੭ ਮਾਰਚ ੧੮੬੭ ਨੂੰ ਪੁਲਸ ਕਰਮਚਾਰੀਆਂ ਦੀ ਇਕ ਵੱਡੀ ਟੁਕੜੀ ਨਾਲ ਅਨੰਦਪੁਰ ਪੁਜਾ। ਅਗਲੇ ਦਿਨ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ—ਮੇਜਰ ਪਰਕਿਨਜ਼—ਵੀ ਉਥੇ ਪੁਜ ਗਿਆ। ਇਸ ਮੌਕੇ ਦੇ ਕਈ ਵੇਰਵੇ ਸਰਕਾਰੀ ਖਬਰਾਂ ਤੋਂ ਮਿਲਦੇ ਹਨ। ਇਨਸਪੈਕਟਰ ਫਜ਼ਲ ਹੁਸੈਨ ਦੀ, ਮਾਰਚ ੧੮੬੭ ਦੀ, ਰਿਪੋਰਟ ਤੋਂ ਪਤਾ ਲਗਦਾ ਹੈ ਕਿ ਅਨੰਦਪੁਰ ਦੇ ਮੇਲੇ ਵਿਚ ਦੋ ਦਿਨਾਂ ਵਿਚ ੫੦ ਸਿੱਖ ਕੂਕੇ ਬਣੇ। ਗੁਰੂ ਰਾਮ ਸਿੰਘ ਦੇ ਨਾਲ, ਉਨ੍ਹਾਂ ਦੀ ਆਪਣੀ ਤੇ ਸੂਬਿਆਂ ਦੀ ਸਵਾਰੀ ਲਈ ੪੦ ਘੋੜੇ ਸਨ। ਉਨ੍ਹਾਂ ਦੇ ਜਲੂਸ ਵਿਚ ਨਗਾਰੇ ਵਜਦੇ ਸਨ; ਝੰਡਾ ਲਹਿਰਾਉਂਦਾ ਸੀ ਤੇ ਉਨ੍ਹਾਂ ਨਾਲ ਲਗਭਗ ੮ ਹਜ਼ਾਰ ਕੂਕੇ ਸਨ।

ਇਸ ਪਿਛੋਂ ਸਤਿਗੁਰ ਰਾਮ ਸਿੰਘ ਜੀ ਸਰਕਾਰੀ ਆਗਿਆ ਬਿਨਾਂ ਹੀ

੨੫ ਅਕਤੂਬਰ ੧੮੬੭ ਨੂੰ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਚਲੇ ਗਏ। ਅਨੰਦਪੁਰ ਵਾਂਗ ਸਰਕਾਰ ਨੇ ਇਥੇ ਵੀ ਉਨ੍ਹਾਂ ਦੇ ਕੰਮ ਕਾਰ ਵਿਚ ਕੋਈ ਦਖਲ ਨਾ ਦਿਤਾ। ਇਸ ਮੌਕੇ ਤੇ ੨੦ ਹਜ਼ਾਰ ਕੂਕੇ ਇਕਠੇ ਹੋਏ। ਸਾਰਾ ਕਾਰਜਕ੍ਰਮ ਬੜੀ ਸੱਜ ਧੱਜ ਤੇ ਉਤਸ਼ਾਹ ਨਾਲ ਹੋਇਆ। ੨੭ ਤੇ ੨੮ ਅਕਤੂਬਰ ਨੂੰ ਵੀ ਸਤਿਗੁਰੂ ਜੀ ਨੇ ਧੂਮ ਧਾਮ ਨਾਲ ਦਰਬਾਰ ਸਾਹਿਬ ਪੁਜ ਕੇ ਆਪਣੇ ਹਜ਼ਾਰਾਂ ਸਿੱਖਾਂ ਸਮੇਤ ਭੇਟਾ ਚੜ੍ਹਾਈ। ਇਸ ਮੌਕੇ ਤੇ ਦੋ ਹਜ਼ਾਰ ਕੂਕੇ ਬਣੇ।

ਪ੍ਰਤਖ ਰੂਪ ਨਾਲ ਸਰਕਾਰ ਨੇ ਕੂਕਾ ਕਾਰਜਕ੍ਰਮ ਵਿਚ ਕੋਈ ਅੜਿਕਾ ਨਾ ਡਾਹਿਆ ਪਰ ਸਰਕਾਰ ਸਮਝਦੀ ਸੀ ਕਿ ਕੂਕਾ ਕਾਰਜਕ੍ਰਮ ਦਾ ਮੁਖ ਮੰਤਵ ਪੰਜਾਬ ਵਿਚ ਪੰਜਾਬੀ ਸਰਕਾਰ ਦੀ ਸਥਾਪਨਾ ਹੈ। ਸਰਕਾਰੀ ਦ੍ਰਿਸ਼ਟੀਕੋਣ ਤੋਂ ਹਰ ਇਕ ਕੂਕਾ ਵਿਦਰੋਹੀ ਸੀ ਤੇ ਸਤਿਗੁਰੂ ਜੀ ਲੱਖਾਂ ਹੀ ਬਾਗੀਆਂ ਦੇ ਅਦੁਤੀ ਨੇਤਾ ਸਨ।

ਸਤੰਬਰ ੧੮੬੬ ਵਿਚ ਹੀ ਪੰਜਾਬ ਸਰਕਾਰ ਨੂੰ ਇਕ ਰਿਪੋਰਟ ਵਿਚ ਅੰਬਾਲਾ ਦੇ ਕਮਿਸ਼ਨਰ ਕਰਨਲ ਆਰ. ਜੀ. ਟੇਲਰ ਨੇ ਲਿਖਿਆ ਸੀ, "ਮੇਰਾ ਇਹ ਨਿਸਚਾ ਹੈ ਕਿ ਕੂਕਾ ਅੰਦੋਲਨ ਦਾ ਉਦੇਸ਼ ਅੰਗਰੇਜ਼ਾਂ ਨਾਲ ਯੁਧ ਕਰਨਾ ਹੈ। ਸਰਕਾਰ ਨੂੰ ਇਹ ਗੱਲ ਚਿਤਾਵਨੀ ਰੂਪ ਵਿਚ ਲੈਣੀ ਚਾਹੀਦੀ ਹੈ।" ਦੋ ਸਾਲ ਪਿਛੋਂ ਡੋਨੋਵਨ ਨਾਂ ਦੇ ਇਕ ਅੰਗਰੇਜ਼ ਨੇ ਸਰਕਾਰ ਨੂੰ ਲਿਖਿਆ ਸੀ, "ਦੇਸ਼ ਵਿਚ ਇਕ ਭਿਆਨਕ ਚੱਕਰ ਚੱਲ ਰਿਹਾ ਹੈ ਤੇ ਗੁਰੂ ਰਾਮ ਸਿੰਘ ਨੇ ਸਾਡੇ ਵਿਰੁਧ ਦੋ ਲਖ ਲੋਕਾਂ ਨੂੰ ਬਗਾਵਤ ਕਰਨ ਤੇ ਅੰਤ ਸਾਨੂੰ ਪੰਜਾਬ ਤੋਂ ਬਾਹਰ ਕਢਣ ਲਈ ਇਕਠੇ ਕਰ ਲਿਆ ਹੈ। ਅਗਲੇ ਵਰ੍ਹੇ ਦੇ ਮੁਢ ਵਿਚ ਕਿਸੇ ਭਿਆਨਕ ਉਥਲਪੁਥਲ ਦੀ ਸੰਭਾਵਨਾ ਹੈ। ਕੂਕਿਆਂ ਦੀ ਤਾਕਤ ਦਿਨੋ ਦਿਨ ਵਧਦੀ ਜਾ ਰਹੀ ਹੈ। ਸਭ ਸਿਖ ਸਰਦਾਰ ਇਸ ਵਿਚ ਸ਼ਾਮਲ ਹੁੰਦੇ ਜਾ ਰਹੇ ਹਨ। ਸਾਰੇ ਭਾਰਤ ਵਿਚ ਹੀ ਬਗਾਵਤ ਦੀ ਗੂੰਜ ਪਈ ਹੋਈ ਹੈ ਇਸ ਲਈ ਸਾਡੀ ਸਰਕਾਰ ਨੂੰ ਉਦਾਰਤਾ ਤੋਂ ਕੰਮ ਨਹੀਂ ਲੈਣਾ ਚਾਹੀਦਾ।"

੧੮੬੭ ਤਕ ਕੂਕਾ ਅੰਦੋਲਨ ਸ਼ਾਂਤਮਈ ਰੂਪ ਨਾਲ ਚਲਦਾ ਰਿਹਾ। ਸਤਿਗੁਰੂ ਰਾਮ ਸਿੰਘ ਨੇ ਦੌਰੇ ਕਰਕੇ ਹਰ ਥਾਂ ਆਪਣੇ ਮਤ ਦਾ ਪ੍ਰਚਾਰ ਕੀਤਾ ਤੇ ਆਪਣੀ ਜਥੇਬੰਦੀ ਨੂੰ ਮਜ਼ਬੂਤ ਤੇ ਵਿਸ਼ਾਲ ਬਣਾਇਆ। ਇਸੇ ਸਮੇਂ ਵਿਚ ਕੂਕੇ ਆਮ ਕਰਕੇ ਸਾਰੀਆਂ ਸਿੱਖ ਰਿਆਸਤਾਂ ਤੇ ਨੇਪਾਲ ਦੀ ਫੌਜ ਵਿਚ ਭਰਤੀ ਹੋ

ਗਏ ਸਨ। ਗੁਰੂ ਰਾਮ ਸਿੰਘ ਤੇ ਪਾਬੰਦੀਆਂ ਹੁੰਦਿਆਂ ਹੋਇਆਂ ਵੀ, ਸਰਕਾਰੀ ਹੁਕਮਾਂ ਦੀ ਉਲੰਘਣਾ ਕਰਕੇ, ਆਪ ਇਕ ਵਾਰ ਖੋਟੀ ਪਿੰਡ ਗਏ ਤੇ ਉਨ੍ਹਾਂ ਨੇ ਹੋਲੀ ਦੇ ਮੌਕੇ ਤੇ ਵੱਡੇ ਵੱਡੇ ਇਕੱਠਾਂ ਵਿਚ ਭਾਗ ਲਿਆ। ਇਕ ਵਾਰ ਦੀਵਾਲੀ ਤੇ ਅੰਮ੍ਰਿਤਸਰ ਵੀ ਗਏ । ੧੮੬੭ ਵਿਚ ਮਾਘੀ ਦੇ ਮੇਲੇ ਤੇ ਅੰਮ੍ਰਿਤਸਰ ਪਧਾਰੇ। ਉਨ੍ਹਾਂ ਨਾਲ ੨੦੦੦ ਸਿੱਖ ਵੀ ਸਨ। ਬਾਹਰੀ ਦਿਖਾਵਾ ਘਟ ਹੋਣ ਦੇ ਕਾਰਨ ਸਰਕਾਰ ਦਾ ਸ਼ੱਕ ਤੇ ੧੮੬੯ ਵਿਚ ਗੁਰੂ ਰਾਮ ਸਿੰਘ ਤੇ ਲਗੀਆਂ ਸਭ ਪਾਬੰਦੀਆਂ ਹਟਾ ਲਈਆਂ ਗਈਆਂ।

# ਅੰਮ੍ਰਿਤਸਰ ਹਤਿਆ ਕਾਂਡ ਤੇ ਫਾਂਸੀ ਦੇ ਤਖ਼ਤੇ ਤੇ

ਭਾਰਤ ਮੁਢੋਂ ਹੀ ਖੇਤੀ ਪ੍ਰਧਾਨ ਦੇਸ਼ ਰਿਹਾ। ਇਥੇ ਗਊ ਨੂੰ ਮਾਤਾ ਮੰਨ ਕੇ ਪੂਜਿਆ ਜਾਂਦਾ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਤਾਂ ਗਊਬਧ ਦੀ ਮੁਕੰਮਲ ਤੌਰ ਤੇ ਪਾਬੰਦੀ ਸੀ। ਇਥੋਂ ਤਕ ਕਿ ਫੌਜ ਵਿਚ ਭਰਤੀ ਹੋਣ ਵਾਲੇ ਵਿਦੇਸ਼ੀ ਵੀ ਗਊ ਮਾਸ ਨਹੀਂ ਸਨ ਖਾਂਦੇ। ਸ਼ਾਹ ਸ਼ੁਜਾਹ ਉਲਮੁਲਕ ਤੇ ਅੰਗਰੇਜ਼ਾਂ ਨੇ ਇਹ ਵਚਨ ਦਿਤਾ ਸੀ ਕਿ ਜਦੋਂ ਉਨ੍ਹਾਂ ਦੀਆਂ ਫੌਜਾਂ ਪੰਜਾਬ ਵਿਚੋਂ ਦੀ ਲੰਘਣਗੀਆਂ ਤਾਂ ਉਹ ਗਊਬਧ ਨਹੀਂ ਕਰਨਗੀਆਂ।

ਮਹਾਰਾਜਾ ਰਣਜੀਤ ਸਿੰਘ ਪਿਛੋਂ, ਜਦੋਂ ਮਹਾਰਾਜਾ ਦਲੀਪ ਸਿੰਘ ਦੇ ਨਾਂ ਤੇ ਪ੍ਰਤੀਰਾਜ ਕਮੇਟੀ (Council of Regency) ਰਾਜ ਕਰਦੀ ਸੀ ਤਾਂ ਸਭ ਤੋਂ ਪਹਿਲਾਂ ਰੈਜ਼ੀਡੈਂਟ ਸਰ ਜਾਨ ਲਾਰੰਸ ਦੇ ਦਰਖਤਾਂ ਵਾਲਾ ਤਾਂਬੇ ਦਾ ਇਕ ਪਤਰਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਵਾਜ਼ੇ ਤੇ ਲਟਕਾਇਆ ਗਿਆ ਸੀ ਕਿ ਅੰਮ੍ਰਿਤਸਰ ਵਿਚ ਗਊਬਧ ਨਹੀਂ ਹੋਇਗਾ।

ਮਾਰਚ ੧੮੪੯ ਦੇ ਅੰਤ ਤੇ ਜਦ ਪੰਜਾਬ ਵਿਚ ਅੰਗਰੇਜ਼ੀ ਰਾਜ ਹੋ ਗਿਆ ਤਾਂ ਸਰਕਾਰ ਨੇ ਪਹਿਲਾ ਕਦਮ ਇਹ ਉਠਾਇਆ ਕਿ ਬੁਚੜਖਾਨੇ ਖੋਲ੍ਹਣ ਦੇ ਹੁਕਮ ਜਾਰੀ ਕੀਤੇ। ਗਵਰਨਰ ਜਨਰਲ ਨੇ ਈਸਟ ਇੰਡੀਆ ਕੰਪਨੀ ਦੀ ਆਗਿਆ ਅਨੁਸਾਰ ੫ ਮਈ ੧੮੪੯ ਨੂੰ ਇਹ ਐਲਾਨ ਕੀਤਾ ਕਿ "ਅਜ ਤੋਂ ਕਿਸੇ ਨੂੰ ਵੀ ਆਪਣੇ ਕੰਮਾਂ ਰਾਹੀਂ ਆਪਣੇ ਗੁਆਂਢੀਆਂ ਤੇ ਰਸਮੋ ਰਿਵਾਜਾਂ ਵਿਚ ਦਖਲ ਦੇਣ ਦੀ ਆਗਿਆ ਨਹੀਂ ਹੋਇਗੀ।" ਇਸ ਪਿਛੋਂ ਪੰਜਾਬ ਦੇ ਸ਼ਹਿਰਾਂ ਵਿਚ ਬੁਚੜਖਾਨੇ ਖੋਲ੍ਹਣ ਤੇ ਗਊ ਮਾਸ ਵੇਚਣ ਦੀ ਖੁਲ੍ਹ ਹੋ ਗਈ। ਇਸ ਹੁਕਮ ਪਿਛੇ ਅੰਗਰੇਜ਼ਾਂ ਦੀ ਇਹ ਭਾਵਨਾ ਵੀ ਸੀ ਕਿ ਉਹ ਪੰਜਾਬ ਦੇ ਸ਼ਾਸਕ ਹੋ ਗਏ ਹਨ ਤੇ ਉਨ੍ਹਾਂ ਤੇ ਵਿਦੇਸ਼ੀ ਹੋਣ ਕਾਰਨ ਅਜਿਹੀ ਕੋਈ ਪਾਬੰਦੀ ਨਹੀਂ ਕਿ ਉਹ ਗਊਬਧ ਨਾ ਕਰ ਸਕਣ। ਇਸ ਵਿਚ ਡੂੰਘੀ ਕੁਟਲਨੀਤੀ ਵੀ ਛੁਪੀ ਹੋਈ ਸੀ ਕਿ ਹਿੰਦੂ ਮੁਸਲਮਾਨਾਂ ਵਿਚ ਫੁਟ ਪਾਉਣ ਲਈ ਗਊ ਬਧ ਦਾਂ ਪ੍ਰਚਾਰ ਕੀਤਾ ਜਾਵੇ। ਅੰਗਰੇਜ਼ੀ ਸਰਕਾਰ ਦੀ ਸਦਾ ਹੀ

'ਪਾੜੋ ਤੇ ਰਾਜ ਕਰੋ' ਦੀ ਨੀਤੀ ਰਹੀ। ਸਭ ਤੋਂ ਪਹਿਲਾਂ ਗੁਰੂ ਕੀ ਨਗਰੀ ਅੰਮ੍ਰਿਤਸਰ ਵਿਚ ਹੀ ਸਰਕਾਰੀ ਆਗਿਆ ਅਨੁਸਾਰ ਅਮਲ ਕੀਤਾ ਗਿਆ ਤੇ ਲਾਹੌਰੀ ਦਰਵਾਜ਼ੇ ਦੇ ਬਾਹਰ ਇਕ ਬੁਚੜਖਾਨਾ ਖੋਲ੍ਹਿਆ ਗਿਆ । ਇਸ ਤੋਂ ਸਾਰੇ ਸ਼ਹਿਰ ਵਿਚ ਰੋਸ ਫੈਲ ਗਿਆ। ਹਿੰਦੂ ਸਿੱਖਾਂ ਨੇ ਇਸ ਦੇ ਵਿਰੁਧ ਅੰਦੋਲਨ ਸ਼ੁਰੂ ਕਰ ਦਿਤਾ। ਗਊ-ਹਤਿਆ ਅਤੇ ਸੜਕਾਂ ਤੇ ਗਊ ਮਾਸ ਵੇਚਣ ਦੇ ਕਾਰਨ ਕਈ ਵਾਰ ਹਿੰਦੂ ਮੁਸਲਮ ਫਸਾਦ ਹੋਏ ਤੇ ਮੁਕਦਮੇ ਵੀ ਚਲੇ। ਅਧਿਕਾਰੀਆਂ ਨੂੰ ਇਹ ਪਤਾ ਲਗ ਗਿਆ ਕਿ ਬੂਚੜਖਾਨੇ ਚਾਲੂ ਕਰਨ ਨਾਲ ਜਨਤਾ ਬਹੁਤ ਜ਼ਿਆਦਾ ਨਾਰਾਜ਼ ਹੈ।

ਇਹ ਉਹ ਸਮਾਂ ਸੀ ਜਦੋਂ ਗੁਰੂ ਰਾਮ ਸਿੰਘ ਤੋਂ ਸਭ ਤਰ੍ਹਾਂ ਦੀਆਂ ਪਾਬੰਦੀਆਂ ਹਟ ਚੁਕੀਆਂ ਸਨ। ਕੂਕਿਆਂ ਵਿਚ ਨਵੇਂ ਉਤਸ਼ਾਹ ਦੀ ਲਹਿਰ ਦੌੜ ਰਹੀ ਸੀ। ਸਤਿਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਸੂਬੇ ਦੇਸ਼ ਨੂੰ ਗੁਲਾਮੀ ਤੋਂ ਆਜ਼ਾਦ ਕਰਾਉਣ ਲਈ ਵਿਆਕੁਲ ਹੋ ਉਠੇ। ਜਾਨ ਦੀ ਬਾਜ਼ੀ ਲਾ ਕੇ ਉਹ ਕਾਰਜ ਖੇਤਰ ਵਿਚ ਉਤਰੇ । ਸਰਕਾਰ ਵੀ ਇਸ ਅੰਦੋਲਨ ਨੂੰ ਕੁਚਲਣ ਲਈ ਹਰ ਤਰ੍ਹਾਂ ਨਾਲ ਲੱਕ ਬੰਨ੍ਹੀ ਤਿਆਰ ਖੜੀ ਸੀ। ਬੁਚੜਖਾਨੇ ਦੇ ਸਰਕਾਰੀ ਹੁਕਮ ਨੂੰ ਕੂਕੇ ਵੀਰਾਂ ਨੇ ਇਕ ਅਜਿਹਾ ਨਸ਼ਤਰ ਸਮਝਿਆ ਜਿਸ ਨਾਲ ਸਰਕਾਰ ਇਹ ਜਾਣਨ ਦਾ ਯਤਨ ਕਰ ਰਹੀ ਸੀ ਕਿ ਸਿੱਖ ਸਰੀਰ ਵਿਚ ਅਜੇ ਸਵੈਰਾਜ ਦਾ ਖ਼ੂਨ ਬਾਕੀ ਹੈ ਜਾਂ ਨਹੀਂ। ਕੂਕੇ ਵੀਰਾਂ ਦਾ ਇਕ ਛੋਟਾ ਜਿਹਾ ਜਥਾ ਜਿਸ ਵਿਚ ਲਗਭਗ ੨੦ ਵਿਅਕਤੀ ਸਨ, ਆਪਣਾ ਜੀਵਨ ਕੁਰਬਾਨ ਕਰਨ ਦੀ ਭਾਵਨਾ ਨਾਲ ਪੰਜਾਬ ਦੇ ਸ਼ਹਿਰਾਂ ਵਿਚ ਬੂਚੜਖਾਨੇ ਬੰਦ ਕਰਾਉਣ ਲਈ ਗੁਰੂ ਕੀ ਨਗਰੀ ਅੰਮ੍ਰਿਤਸਰ ਵਲ ਚਲ ਪਿਆ। ਇਹ ਜਥਾ ਲਾਹੌਰੀ ਦਰਵਾਜ਼ੇ ਵਾਲੇ ਬੂਚੜਖਾਨੇ ਤੋਂ ਹੁੰਦਾ ਹੋਇਆ ਘੰਟਾ ਘਰ ਵਾਲੇ ਮੈਦਾਨ ਦੇ ਬੁਚੜਖਾਨੇ ਪੁਜਾ। ਇਸ ਨਾਲ ਕਾਫ਼ੀ ਭੜਕਾਹਟ ਰਹੀ। ੧੪ ਜੂਨ ੧੮੭੧ ਦੀ ਅਧੀ ਰਾਤੇ ਇਨ੍ਹਾਂ ਲੋਕਾ ਨੇ ਦਰਬਾਰ ਸਾਹਿਬ ਦੇ ਨੇੜੇ ਬੁਚੜਖਾਨੇ ਤੇ ਧਾਵਾ ਬੋਲ ਦਿਤਾ। ਉਥੇ ਬੱਝੀਆਂ ਗਊਆਂ ਨੂੰ ਸੁਤੰਤਰ ਕਰਕੇ, ਬੁਚੜਾਂ ਦੇ ਸਿਰ ਧੜਾਂ ਤੋਂ ਵਖ ਕਰਕੇ ਇਹ ਸਿਧੇ ਭੈਣੀ ਸਾਹਿਬ ਵਲ ਚੱਲ ਪਏ । ਉਧਰ ਅੰਮ੍ਰਿਤਸਰ ਵਿਚ ਸਾਰੇ ਸਨਮਾਨਤ ਹਿੰਦੂ ਫੜੇ ਗਏ। ਉਨ੍ਹਾਂ ਨੂੰ ਅਸਹਿ ਤਸੀਹੇ ਦੇ ਕੇ ਮਜ਼ਬੂਰ ਕੀਤਾ ਗਿਆ ਕਿ ਉਹ ਨਿਰਦੋਸ਼ ਹੁੰਦੇ ਹੋਏ ਵੀ ਆਪਣੇ ਆਪ ਨੂੰ ਅਪਰਾਧੀ

ਕਬੂਲ ਕਰਨ । ਇਸ ਤਰ੍ਹਾਂ ਮਜ਼ਬੂਰੀ ਨਾਲ ਅਪਰਾਧ ਮੰਨਣ ਵਾਲੇ ਨਿਰਦੋਸ਼ ਵਿਅਕਤੀਆਂ ਨੂੰ ਮੌਤ ਦੀ ਸਜ਼ਾ ਦੇ ਕੇ ਅੰਗਰੇਜ਼ੀ ਨਿਆਂ ਦਾ ਝੂਠਾ ਨਾਟਕ ਖਤਮ ਹੋਇਆ ।

ਉਧਰ ਇਹ ਬਹਾਦਰ ਕੂਕੇ, ਜਿਨ੍ਹਾਂ ਨੇ ਜੋਸ਼ ਵਿਚ ਆ ਕੇ ਗਊ ਹਤਿਆਰਿਆਂ ਦਾ ਬਧ ਕੀਤਾ ਸੀ, ਭੈਣੀ ਸਾਹਿਬ ਪੁਜ ਕੇ ਸਤਿਗੁਰੂ ਜੀ ਦੇ ਸਾਹਮਣੇ ਪੇਸ਼ ਹੋਏ । ਗੁਰੂ ਜੀ ਨੇ ਅੰਮ੍ਰਿਤਸਰ ਹਤਿਆ ਕਾਂਡ ਦੇ ਸਿਟੇ ਬਾਰੇ ਪੁਛਿਆ । ਉਤਰ ਮਿਲਿਆ, "ਉਨ੍ਹਾਂ ਨੂੰ ਮੌਤ ਦੀ ਸਜ਼ਾ ਦਾ ਹੁਕਮ ਹੋਇਆ ਹੈ ।" ਨਾਲ ਹੀ ਇਨ੍ਹਾਂ ਕੂਕੇ ਵੀਰਾਂ ਨੇ ਇਹ ਵੀ ਸਵੀਕਾਰ ਕੀਤਾ ਕਿ "ਇਹ ਕਤਲ ਅਸੀਂ ਕੀਤੇ ਸਨ ।" ਇਸ ਤੇ ਗੁਰੂ ਜੀ ਨੇ ਹੁਕਮ ਦਿਤਾ, "ਸਿਖੋ, ਅਪਰਾਧ ਕਿਸੇ ਦਾ ਤੇ ਫਲ ਕੋਈ ਹੋਰ ਭੋਗੇ ? ਇਹ ਤਾਂ ਅਯੋਗ ਹੈ । ਝਟਪਟ ਅੰਮ੍ਰਿਤਸਰ ਪੁਜ ਕੇ ਉਨ੍ਹਾਂ ਨਿਰਦੋਸ਼ਾਂ ਦੀ ਖਲਾਸੀ ਕਰਾਉ ਤੇ ਆਪਣੇ ਕਰਮ ਦਾ ਫਲ ਭੋਗੋ ।" ਉਨ੍ਹਾਂ ਨੇ ਅੰਮ੍ਰਿਤਸਰ ਪੁਜ ਕੇ ਪੁਲਸ ਨੂੰ ਆਤਮ ਸਮਰਪਣ ਕਰ ਦਿਤਾ । ਪੁਲਸ ਨੇ ਸਜ਼ਾ ਵਾਲੇ ਨਿਹੰਗਾਂ ਨੂੰ ਛਡ ਕੇ ਇਨ੍ਹਾਂ ਬਹਾਦਰ ਕੂਕਿਆਂ ਨੂੰ ਅਦਾਲਤ ਵਿਚ ਪੇਸ਼ ਕੀਤਾ । ੩੧ ਅਗਸਤ ੧੮੭੧ ਨੂੰ ਇਨ੍ਹਾਂ ਵਿਚੋਂ ਚਹੁੰ ਨੂੰ ਮੌਤ ਦੀ ਸਜ਼ਾ ਤੇ ਤਿੰਨਾਂ ਨੂੰ ਉਮਰ ਕੈਦ ਸੁਣਾਈ ਗਈ । ਅੰਮ੍ਰਿਤਸਰ ਦੇ ਹਰ ਨਰ ਨਾਰੀ ਦੀ ਜ਼ਬਾਨ ਤੇ ਇਨ੍ਹਾਂ ਬਹਾਦਰ ਕੂਕਿਆਂ ਦੀ ਚਰਚਾ ਸੀ । ਅਪਰਾਧ ਸਵੀਕਾਰ ਕਰਕੇ ਨਿਰਦੋਸ਼ਾਂ ਨੂੰ ਮੌਤ ਦੇ ਮੂੰਹੋਂ ਛੁਡਾ ਕੇ ਆਪਣਾ ਬਲੀਦਾਨ ਕਰਨਾ ਕੋਈ ਸਧਾਰਨ ਗੱਲ ਨਹੀਂ ਸੀ ।

੧੫ ਸਤੰਬਰ ੧੮੭੧ ਨੂੰ ਇਨ੍ਹਾਂ ਬਹਾਦਰਾਂ ਦਾ ਮੌਤ ਲਾੜੀ ਨੂੰ ਵਿਆਹੁਣ ਦਾ ਦਿਨ ਸੀ । ਉਸ ਦਿਨ ਅਮ੍ਰਿਤ ਵੇਲੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰ ਕੇ, ਕੜਾਹ ਪ੍ਰਸ਼ਾਦ ਲੈ ਕੇ, ਢੋਲਕ ਛੈਣਿਆਂ ਨਾਲ ਮਸਤੀ ਵਿਚ ਝੂਮ ਝੂਮ ਕੇ ਕੀਰਤਨ ਕਰਦੇ ਇਹ ਦੇਸ਼ ਭਗਤ, ਅਨੇਕ ਲੋਕਾਂ ਦੀ ਭੀੜ ਸਹਿਤ, ਮਜੀਠਾ ਰੋਡ ਦੇ ਇਕ ਕਿਨਾਰੇ ਤੇ ਇਕ ਬੋਹੜ ਦੇ ਰੁਖ ਨਾਲ, ਜਿਥੇ ਹੁਣ ਵਿਕਟੋਰੀਆ ਜੁਬਲੀ ਹਸਪਤਾਲ ਹੈ, ਫਾਂਸੀ ਲਗਣ ਲਈ ਪਹੁੰਚ ਗਏ । ਤੰਦੀ ਦੀ ਥਾਂ ਰੇਸ਼ਮੀ ਰੱਸੀਆਂ ਮੰਗਵਾਈਆਂ ਗਈਆਂ, ਜਿਨ੍ਹਾਂ ਨੂੰ ਗਲ ਵਿਚ ਪਾ ਕੇ ਇਹ ਬਹਾਦਰ ਸ਼ਹੀਦ ਹੋ ਗਏ । ਚਹੁੰਆਂ ਪਾਸਿਆਂ ਤੋਂ ਇਹੋ ਆਵਾਜ਼ ਸੁਣਾਈ ਦੇ ਰਹੀ ਸੀ, "ਵਤਨ ਨੂੰ ਪਿਆਰ ਕਰਨ ਵਾਲੇ ਸ਼ਹੀਦ ਹੋ ਕੇ ਹੀ ਜੀਵਨ ਸਫਲ ਕਰਦੇ

ਹਨ।" ਇਨ੍ਹਾਂ ਸ਼ਹੀਦਾਂ ਵਿਚੋਂ ਇਕ ਆਪਣੀ ਮਾਂ ਦਾ ਇਕਲੌਤਾ ਪੁਤਰ ਸੀ। ਫਾਂਸੀ ਤੋਂ ਪਹਿਲਾਂ ਮਾਂ ਨੇ ਆਪਣੇ ਪਤਰ ਤੇ ਦੂਜੇ ਤਿੰਨ ਕੂਕਿਆਂ ਨੂੰ ਤਿਲਕ ਲਾਇਆ, ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਤੇ ਕਿਹਾ, "ਮੈਂ ਧੰਨ ਹਾਂ ਕਿ ਮੇਰੇ ਲੜਕੇ ਨੇ ਗਊ ਤੇ ਦੇਸ਼ ਲਈ ਆਪਣਾ ਬਲੀਦਾਨ ਦਿਤਾ ਹੈ।" ਦੇਸ਼ ਤੇ ਇਸ ਅਨੋਖੇ ਬਲੀਦਾਨ ਦਾ ਬਹੁਤ ਡੂੰਘਾ ਪ੍ਰਭਾਵ ਪਿਆ। ਉਨ੍ਹਾਂ ਦੀ ਉਸਤਤ ਵਿਚ ਮੁਕਤ ਕੰਠੋਂ ਇਹ ਆਵਾਜ਼ ਗੂੰਜੀ—

ਜਨਨੀ ਜਨੇ ਤ ਭਗਤ ਜਨ ਕਹ ਦਾਤਾ ਕਹ ਸੂਰ ॥
ਨਹੀਂ ਤ ਜਨਨੀ ਬਾਂਝ ਰਹੇ ਕਾਹੇ ਗਵਾਵੇ ਨੂਰ ?

ਅੰਮ੍ਰਿਤਸਰ ਦੇ ਬੁਚੜਬਧ ਦੇ ੨੦—੨੫ ਦਿਨ ਪਿਛੋਂ ਕੂਕਿਆਂ ਦਾ ਇਕ ਜਥਾ ਭੈਣੀ ਸਾਹਿਬ ਜਾਂਦਾ ਹੋਇਆ ਲੁਧਿਆਣੇ ਤੋਂ ੨੫ ਮੀਲ ਦੂਰ ਰਾਇਕੋਟ ਕਸਬੇ ਵਿਚੋਂ ਲੰਘਿਆ। ਉਹਨੂੰ ਪਤਾ ਲੱਗਾ ਕਿ ਗੁਰਦੁਆਰੇ ਦੇ ਨੇੜੇ ਉਥੇ ਵੀ ਬੁਚੜਖਾਨਾ ਹੈ ਜਿਸ ਵਿਚ ਨਿੱਤ ਗਊਬਧ ਹੁੰਦਾ ਹੈ। ਉਨ੍ਹਾਂ ਨੇ ਨਿਸਚਾ ਕੀਤਾ ਕਿ ਗਊ ਰਖਿਆ ਤੇ ਗੁਰਦੁਆਰੇ ਦੀ ਪਵਿਤਰਤਾ ਲਈ ਬੁਚੜਾਂ ਦਾ ਸਫਾਇਆ ਕਰ ਦਿਤਾ ਜਾਵੇ। ਇਸ ਫੈਸਲੇ ਅਨੁਸਾਰ ਨਾਭਾ ਰਿਆਸਤ ਦੇ ਸੰਤ ਮੰਗਲ ਸਿੰਘ, ਸੰਤ ਗੁਰਮੁਖ ਸਿੰਘ ਤੇ ਸੰਤ ਨਿਹਾਲ ਸਿੰਘ ਨੇ ੧੫ ਜੁਲਾਈ ਦੀ ਰਾਤ ਦੇ ੧੧ ਵਜੇ ਰਾਇਕੋਟ ਦੇ ਬੁਚੜਾਂ ਤੇ ਧਾਵਾ ਬੋਲ ਦਿਤਾ ਤੇ ਉਨ੍ਹਾਂ ਨੂੰ ਮਾਰ ਕੇ ਸਾਫ਼ ਬਚ ਕੇ ਨਿਕਲ ਗਏ। ਪੁਲਸ ਨੇ ਇਨ੍ਹਾਂ ਤਿੰਨਾਂ ਦੋਸ਼ੀਆਂ ਨੂੰ ਅਤੇ ਬੇਦੋਸ਼ੇ ਸੂਬਾ ਗਿਆਨ ਸਿੰਘ ਤੇ ਰਤਨ ਸਿੰਘ ਨੂੰ ਵੀ, ਗ੍ਰਿਫ਼ਤਾਰ ਕਰ ਕੇ ਇਨ੍ਹਾਂ ਪੰਜਾਂ ਤੇ ਮੁਕਦਮਾ ਚਲਾਇਆ। ਪਹਿਲੇ ਤਿੰਨਾਂ ਨੂੰ ਕਤਲ ਦੇ ਅਪਰਾਧ ਵਿਚ ੫ ਅਗਸਤ ੧੮੭੧ ਨੂੰ ਫਾਂਸੀ ਦਿਤੀ ਗਈ। ਸੂਬਾ ਗਿਆਨ ਸਿੰਘ ਤੇ ਰਤਨ ਸਿੰਘ ਨੂੰ, ਨਿਰਦੋਸ਼ ਹੁੰਦਿਆਂ ਹੋਇਆਂ ਵੀ, ੨੬ ਨਵੰਬਰ ੧੮੭੧ ਨੂੰ ਲੁਧਿਆਣੇ ਫਾਂਸੀ ਲਾਇਆ ਗਿਆ। ਕੂਕਿਆਂ ਵਿਚ ਸ਼ਕਤੀਸ਼ਾਲੀ ਉਤਸ਼ਾਹ ਤੇ ਦੇਸ਼ ਭਰ ਲਈ ਮਰ ਮਿਟਣ ਦੀ ਭਾਵਨਾ ਦਿਨੋ ਦਿਨ ਵਧ ਰਹੀ ਸੀ। ਦੂਜੇ ਪਾਸੇ ਸਰਕਾਰ ਨੂੰ ਸ਼ਕ ਪੈ ਗਿਆ ਤੇ ਉਹਨੇ ਤੇਜ਼ੀ ਨਾਲ ਦਮਨ ਚੱਕਰ ਚਲਾ ਦਿਤਾ। ਗੁਰੂ ਰਾਮ ਸਿੰਘ ਦੇ ਵਧਦੇ ਹੋਏ ਪ੍ਰਭਾਵ ਤੇ ਕੂਕਿਆਂ ਦੇ ਉਤਸ਼ਾਹ ਤੋਂ ਸਰਕਾਰ ਘਬਰਾ ਗਈ। ੧੮੭੧ ਵਿਚ ਸਰਕਾਰ ਨੇ ਕੂਕਿਆਂ ਤੇ ਉਨ੍ਹਾਂ ਦੇ

ਗੁਰੂ ਜੀ ਨੂੰ ਸਜ਼ਾ ਦੇਣ ਦਾ ਪੱਕਾ ਨਿਸਚਾ ਬਣਾ ਲਿਆ । ਨਾਲ ਹੀ ਰਾਜਾ ਸ਼ਿਵਰਾਜ ਸਿੰਘ ਕਾਂਸ਼ੀਪੁਰ ਨੇ ਕੂਕਾ ਅੰਦੋਲਨ ਬਾਰੇ ਇਹ ਰਿਪੋਰਟ ਸਰਕਾਰ ਨੂੰ ਦਿਤੀ ਕਿ ਗੁਰੂ ਰਾਮ ਸਿੰਘ ਦਾ ਤਾਂਤੀਆ ਤੋਪੀ ਦੇ ਛੋਟੇ ਭਰਾ ਨਾਲ ਬੜਾ ਨਿਕਟ ਸੰਬੰਧ ਹੈ ਤੇ ਕੰਵਰ ਸਿੰਘ ਦਾ ਇਕ ਨਿਕਟ ਸਬੰਧੀ ਬਗਾਵਤ ਕਰਨ ਦੀ ਯੋਜਨਾ ਬਣਾ ਰਿਹਾ ਹੈ। ਹਾਲਤ ਇਸ ਤਰ੍ਹਾਂ ਦੀ ਹੋ ਗਈ ਕਿ ਜ਼ਰਾ ਜਿੰਨੀ ਚੰਗਿਆੜੀ ਲੱਗਣ ਨਾਲ ਭਿਆਨਕ ਮੁਠ ਭੇੜ ਹੋ ਸਕਦੀ ਸੀ।

# ਮਲੇਰਕੋਟਲੇ ਦਾ ਭਿਆਨਕ ਨਰਸੰਘਾਰ

ਮਲੇਰ ਕੋਟਲਾ, ਪੰਜਾਬ ਦੇ ਲੁਧਿਆਣਾ ਜ਼ਿਲੇ 'ਚ ਇਕ ਮੁਸਲਮ ਰਿਆਸਤ ਸੀ। ਇਸ ਦਾ ਨਵਾਬ ਮਰ ਚੁਕਾ ਸੀ ਤੇ ਉਸ ਦਾ ਨਾਬਾਲਿਗ ਪੁਤਰ ਗੱਦੀ ਤੇ ਬੈਠਾ ਸੀ। ਰਾਜ ਵਿਚ ਪੁਲਸ ਮਨ ਆਈ ਕਰਦੀ ਸੀ ਤੇ ਨਿਆਂ ਦਾ ਕੰਮ ਢਿਲਾ ਤੇ ਬੇਕਾਖੂ ਸੀ। ਅੰਦਰੋ ਅੰਦਰ ਹਿੰਦੂ ਮੁਸਲਮਾਨਾ ਵਿਚਕਾਰ ਵੈਰ ਵਿਰੋਧ ਦੀ ਭਾਵਨਾ ਭੜਕਾਉਣ ਦਾ ਯਤਨ ਵੀ ਕੀਤਾ ਜਾ ਰਿਹਾ ਸੀ। ਪਟਿਆਲਾ, ਨਾਭਾ ਤੇ ਜੀਂਦ ਦੇ ਮਹਾਰਾਜਿਆਂ ਦਾ ਸਮਰਥਨ ਅੰਗਰੇਜ਼ਾਂ ਨੂੰ ਪ੍ਰਾਪਤ ਸੀ। ਕੂਕਿਆਂ ਦੀ ਜਥੇਬੰਦੀ ਅਜੇ ਮੁਢਲੀ ਅਵਸਥਾ ਵਿਚ ਸੀ। ਉਹ ਇੰਨੀ ਮਜ਼ਬੂਤ ਨਹੀਂ ਸੀ ਹੋ ਸਕੀ ਕਿ ਇਨ੍ਹਾਂ ਸਭ ਵਿਰੋਧੀ ਤਾਕਤਾਂ ਨਾਲ ਖੁਲ੍ਹ ਕੇ ਹਥਿਆਰਬੰਦ ਜਦੋ ਜਹਿਦ ਕਰਕੇ ਜੇਤੂ ਬਣ ਸਕਦੀ। ਗੁਰੂ ਰਾਮ ਸਿੰਘ ਜੀ ਨੂੰ ਤਾਂ ਇਸ ਦਾ ਪੂਰਾ ਗਿਆਨ ਸੀ ਪਰ ਉਨ੍ਹਾਂ ਦੇ ਸਿੱਖਾਂ ਵਿਚ ਕੁਝ ਉਤਾਵਲਾਪਨ ਸੀ।

ਭੈਣੀ ਸਾਹਿਬ ਵਿਚ ੧੧ ਜਨਵਰੀ ੧੮੭੨ ਤੋਂ ੧੩ ਜਨਵਰੀ ਤਕ ਇਕ ਬਹੁਤ ਵਡਾ ਮੇਲਾ ਲੱਗਾ ਜਿਸ ਵਿਚ ਹਜ਼ਾਰਾਂ ਕੂਕਿਆਂ ਨੇ ਭਾਗ ਲਿਆ। ਦੂਰ ਦੁਰੇਡਿਓਂ ਕੂਕੇ ਉਸ ਵਿਚ ਭਾਗ ਲੈਣ ਲਈ ਆਏ ਸਨ। ੧੧ ਜਨਵਰੀ ਨੂੰ ਲੋਹੜੀ ਦਾ ਤਿਉਹਾਰ ਸੀ ਤੇ ੧੨ ਨੂੰ ਮਾਘ ਦੀ ਸੰਗ੍ਰਾਂਦ। ੧੩ ਜਨਵਰੀ ਨੂੰ ਮਾਘੀ ਦੇ ਮੇਲੇ ਸਮੇਂ, ਮਲੇਰ ਕੋਟਲਾ ਰਾਜ ਦੇ ਫਰਵਾਹੀ ਪਿੰਡ ਦਾ ਨੰਬਰਦਾਰ ਗੁਰਮੁਖ ਸਿੰਘ ਸਰਕਾਰੀ ਮੁਆਮਲਾ ਤਾਰਨ ਮਲੇਰ ਕੋਟਲੇ ਜਾ ਰਿਹਾ ਸੀ। ਰਸਤੇ ਵਿਚ ਉਹਨੇ ਇਕ ਮੁਸਲਮਾਨ ਨੂੰ ਇਕ ਬਲਦ ਤੇ ਸ਼ਲਗਮ ਲੱਦ ਕੇ ਉਪਰ ਆਪ ਵੀ ਬੇਠੇ ਨੂੰ ਦੇਖਿਆ। ਗੁਰਮੁਖ ਸਿੰਘ ਨੂੰ, ਜੋ ਇਕ ਕੂਕਾ ਸੀ, ਇਹ ਦੇਖ ਕੇ ਵਿਚਾਰੇ ਬਲਦ ਤੇ ਤਰਸ ਆਇਆ। ਉਸ ਨੇ ਮੁਸਲਮਾਨ ਨੂੰ ਬਲਦ ਤੇ ਤਰਸ ਖਾਣ ਲਈ ਨਿਮ੍ਰਤਾ ਸਹਿਤ ਬੇਨਤੀ ਕੀਤੀ। ਇਸ ਤੇ ਉਸ ਨੇ ਗੁਰਮੁਖ ਸਿੰਘ ਨੂੰ ਦੁਰਬਚਨ ਬੋਲੇ ਤੇ ਰੌਲਾ ਪਾ ਕੇ ਦੂਜੇ ਲੋਕਾਂ ਨੂੰ ਵੀ ਉਥੇ ਇੱਕਠੇ ਕਰ ਲਿਆ। ਲੋਕ ਉਸ ਬਹਾਦਰ ਕੂਕੇ ਨੂੰ ਫੜਕੇ ਕੋਟਲੇ ਦੀ ਕੁਤਵਾਲੀ

ਲੈ ਗਏ। ਉਥੋਂ ਦੇ ਮੁਸਲਮਾਨ ਕੁਤਵਾਲ ਨੇ ਇਹ ਫੈਸਲਾ ਦਿਤਾ ਕਿ ਉਹ ਬਲਦ ਕੂਕੇ ਸਿਖ ਦੇ ਸਾਹਮਣੇ ਹੀ ਜ਼ਿਵਹ ਕੀਤਾ ਜਾਏ। ਤਤਕਾਲ ਹੀ ਉਸ ਬਲਦ ਨੂੰ ਢਾਹ ਕੇ ਹਲਾਲ ਕਰ ਦਿਤਾ ਗਿਆ। ਨਿਆਸਰੇ ਗੁਰਮੁਖ ਸਿੰਘ ਨੂੰ ਖੂਬ ਕੁਟਣ ਮਾਰਨ ਪਿਛੋਂ ਕੁਤਵਾਲੀਉਂ ਬਾਹਰ ਕੱਢ ਦਿਤਾ ਗਿਆ। ਉਹਨੇ ਦੁਖੀ ਹੋ ਕੇ, ਉਥੋਂ ਸਿਧਾ ਭੈਣੀ ਸਾਹਿਬ ਪਹੁੰਚ ਕੇ, ਭਰੇ ਦੀਵਾਨ ਵਿਚ ਆਪਣੀ ਰਾਮ ਕਹਾਣੀ ਜਾ ਸੁਣਾਈ ਜਿਸ ਨਾਲ ਲੋਕਾਂ ਵਿਚ ਉਤੇਜਨਾ ਵਧ ਗਈ।

ਭੈਣੀ ਸਾਹਿਬ ਵਿਚ, ਜਿਥੇ ਇਕਾਂਤ ਵਿਚ ਸਤਿਗੁਰੂ ਰਾਮ ਸਿੰਘ ਭਜਨ ਕਰਿਆ ਕਰਦੇ ਸਨ, ਸਰਦਾਰ ਹੀਰਾ ਸਿੰਘ ਤੇ ਸਰਦਾਰ ਲਹਿਣਾ ਸਿੰਘ ਦੀ ਅਗਵਾਈ ਵਿਚ ਕੁਝ ਕੂਕੇ ਸਿਖਾਂ ਨੇ ਮਲੇਰ ਕੋਟਲੇ ਵਿਚ ਗਊ ਹਤਿਆ ਅਤੇ ਨਿਰਦੋਸ਼ ਸੂਬੇ ਗਿਆਨ ਸਿੰਘ ਤੇ ਰਤਨ ਸਿੰਘ ਨੂੰ ਫਾਂਸੀ ਦਿਤੇ ਜਾਣ ਤੇ ਵਿਚਾਰ ਕੀਤਾ। ਉਨ੍ਹਾਂ ਨੇ ਫੈਸਲਾ ਕੀਤਾ ਕਿ ਗਊ ਰਖਿਆ ਤੇ ਗੁਰਮੁਖ ਸਿੰਘ ਦੇ ਅਪਮਾਨ ਦਾ ਬਦਲਾ ਲੈਣ ਲਈ ਮਲੇਰ ਕੋਟਲੇ ਤੇ ਭਿਆਨਕ ਹਮਲਾ ਕੀਤਾ ਜਾਏ ਤੇ ਇਸ ਲਈ ਮਲੋਦ ਦੇ ਸਰਦਾਰ ਤੋਂ ਹਥਿਆਰ ਪ੍ਰਾਪਤ ਕੀਤੇ ਜਾਣ। ਦੋ ਬਹਾਦਰ ਔਰਤਾਂ ਨੇ ਝੰਡਾ ਲਹਿਰਾਉਂਦਿਆਂ ਹੋਕਾ ਦਿਤਾ ਕਿ "ਵੀਰੋ ਉਠੋ, ਆਪਣੇ ਕਰਤਵ ਪਾਲਣ ਲਈ ਆਪਣੇ ਸੀਸ ਭੇਟ ਕਰਨ ਲਈ ਤਿਆਰ ਹੋ ਜਾਉ।" ਨਾਲੋ ਨਾਲ ਹੀ ਉਤਸਾਹਿਤ ਕੂਕਿਆਂ ਨੇ ਗੁਰੂ ਰਾਮ ਸਿੰਘ ਨੂੰ ਇਸ ਗਲ ਲਈ ਮਜਬੂਰ ਕੀਤਾ ਕਿ ਜਿਸ ਬਗ਼ਾਵਤ ਦੀ ਯੋਜਨਾ ਇੰਨੇ ਚਿਰ ਤੋਂ ਬਣਾਈ ਜਾ ਰਹੀ ਹੈ ਉਸ ਨੂੰ ਅਜ ਹੀ ਸ਼ੁਰੂ ਕਰ ਦਿਤਾ ਜਾਵੇ ਪਰ ਪੂਰੀ ਤਿਆਰੀ ਨਾ ਹੋਣ ਕਾਰਨ ਗੁਰੂ ਜੀ ਉਨ੍ਹਾਂ ਨਾਲ ਸਹਿਮਤ ਨਾ ਹੋਏ। ਗੁਰੂ ਜੀ ਨੇ ਸਭ ਨੂੰ ਆਪੋ ਆਪਣੇ ਘਰਾਂ ਨੂੰ ਵਾਪਸ ਚਲੇ ਜਾਣ ਤੇ ਲੋਕਾਂ ਨੂੰ ਸ਼ਾਂਤ ਰਹਿਣ ਦਾ ਹੁਕਮ ਦਿਤਾ। ਬਹੁਤ ਸਾਰੇ ਤਾਂ ਸ਼ਾਂਤ ਹੋ ਗਏ। ਪਰ ਲਗ ਭਗ ੧੫੦ ਵਿਅਕਤੀਆਂ ਨੇ ਬਦਲੇ ਦੀ ਭਾਵਨਾ ਨਾਲ ਬਗਾਵਤ ਕਰਨ ਦਾ ਐਲਾਨ ਕਰ ਦਿਤਾ। ਇਸ ਤੇ ਗੁਰੂ ਜੀ ਨੇ ਜਥੇਬੰਦੀ ਨੂੰ ਬਚਾਉਣ ਅਤੇ ਪੂਰੀ ਤਿਆਰੀ ਨਾਲ ਵਿਦਰੋਹ ਕਰਨ ਦੇ ਵਿਚਾਰ ਨਾਲ ੧੩ ਜਨਵਰੀ ੧੮੭੨ ਨੂੰ ਦਿਨ ਦੇ ਦੋ ਵਜੇ, ਉਥੇ ਤਾਇਨਾਤ, ਪੁਲਸ ਅਧਿਕਾਰੀ ਨੂੰ ਦਸਿਆ ਕਿ ਮਸਤਾਨੇ ਉਨ੍ਹਾਂ ਦੇ ਕਾਬੂ ਤੋਂ ਬਾਹਰ ਹੋ ਗਏ। ਗੁਰੂ ਜੀ ਨੇ ਸਰਦਾਰ ਹੀਰਾ ਸਿੰਘ ਤੇ ਸਰਦਾਰ ਲਹਿਣਾ

ਸਿੰਘ ਨੂੰ ਇਸ ਗਰੋਹ ਦੇ ਆਗੂ ਦਸਿਆ। ਜਦੋਂ ਪੁਲਸ ਅਧਿਕਾਰੀ ਨੇ ਗੁਰੂ ਜੀ ਦੀ ਇਸ ਸੂਚਨਾ ਵਲ ਕੋਈ ਗਹੁ ਨਾ ਕੀਤਾ ਤਾਂ ਗੁਰੂ ਜੀ ਨੇ ਬਾਬਾ ਲੱਖਾ ਸਿੰਘ ਜੀ ਨੂੰ ਇਸ ਸਥਿਤੀ ਦੀ ਸੂਚਨਾ ਡਿਪਟੀ ਕਮਿਸ਼ਨਰ ਨੂੰ ਦੇਣ ਲਈ ਲੁਧਿਆਣੇ ਭੇਜਿਆ। ਬਾਬਾ ਲੱਖਾ ਸਿੰਘ ਨੇ ਲੁਧਿਆਣੇ ਪੁਜ ਕੇ ਡਿਪਟੀ ਕਮਿਸ਼ਨਰ ਨੂੰ ਸਭ ਗੱਲਾਂ ਦਸੀਆਂ। ਇਸ ਦਾ ਸਿਟਾ ਸਿਰਫ਼ ਇਹ ਹੋਇਆ ਕਿ ਬਾਬਾ ਲੱਖਾ ਸਿੰਘ ਨੂੰ ਉਸੇ ਵਕਤ ਹੀ ਗ੍ਰਿਫਤਾਰ ਕਰ ਲਿਆ ਗਿਆ।

ਇਧਰ ਕੂਕਾ ਦਲ ਨੇ ਸਰਦਾਰ ਹੀਰਾ ਸਿੰਘ ਤੇ ਲਹਿਣਾ ਸਿੰਘ ਦੀ ਅਗਵਾਈ ਵਿਚ ੧੪ ਜਨਵਰੀ ਸ਼ਾਮ ਨੂੰ ਮਲੋਦ ਦੇ ਕਿਲੇ ਤੇ ਚੜ੍ਹਾਈ ਕਰ ਦਿਤੀ। ਕੂਕਿਆਂ ਦੀ ਗਿਣਤੀ ੨੦੦ ਸੀ। ਕਿਲੇ ਦੇ ਸਰਦਾਰ ਬਦਨ ਸਿੰਘ ਨੇ ਜਦੋਂ ਇਕ ਵਾਰ ਗੁਰੂ ਜੀ ਨੂੰ ਕਿਸੇ ਸੇਵਾ ਲਈ ਪੁਛਿਆ ਸੀ ਤਾਂ ਗੁਰੂ ਜੀ ਨੇ ਆਖਿਆ ਸੀ ਕਿ ਸਮਾਂ ਆਉਣ ਤੇ ਸੇਵਾ ਦਸ ਦਿਤੀ ਜਾਇਗੀ। ਇਹ ਗੱਲ ਯਾਦ ਕਰਵਾ ਕੇ ਉਨ੍ਹਾਂ ਨੂੰ ਹਥਿਆਰ ਤੇ ਘੋੜੇ ਆਦਿ ਦੇਣ ਵਾਸਤੇ ਕਿਹਾ ਗਿਆ ਪਰ ਬਗ਼ਾਵਤ ਨੂੰ ਸੁਦ੍ਰਿੜ੍ਹ ਅਵਸਥਾ ਵਿਚ ਨਾ ਸਮਝ ਕੇ ਸਰਦਾਰ ਦਾ, ਉਨ੍ਹਾਂ ਨੂੰ ਸਾਥ ਦੇਣ ਦਾ ਹੌਸਲਾ ਨਾ ਪਿਆ। ਅਜਿਹੀ ਸਥਿਤੀ ਵਿਚ ਕੂਕਿਆਂ ਨੇ ਤਾਕਤ ਦੀ ਵਰਤੋਂ ਨਾਲ ਆਪਣਾ ਮਨੋਰਥ ਸਿਧ ਕਰਨ ਦਾ ਯਤਨ ਕੀਤਾ। ਸਰਕਾਰੀ ਚਿੱਠੀਆਂ ਅਨੁਸਾਰ ਇਸ ਹਮਲੇ ਦਾ ਇਕ ਕਾਰਨ ਇਹ ਵੀ ਸੀ ਕਿ ਸਰਦਾਰ ਬਦਨ ਸਿੰਘ ਮਹਾਰਾਜਾ ਪਟਿਆਲਾ ਦਾ ਨਿਕਟ ਸਬੰਧੀ ਸੀ। ਮਹਾਰਾਜਾ ਨੇ ਬੁਚੜਬਧ ਵਿਚ ਸਰਕਾਰ ਦੀ ਮਦਦ ਕੀਤੀ ਸੀ। ਹੋ ਸਕਦਾ ਹੈ, ਉਸ ਦਾ ਬਦਲਾ ਲੈਣਾ ਵੀ ਹਮਲੇ ਦਾ ਮਨੋਰਥ ਹੋਵੇ। ਇਸ ਹਮਲੇ ਵਿਚ ਸਰਦਾਰ ਬਦਨ ਸਿੰਘ ਜ਼ਖ਼ਮੀ ਹੋ ਗਏ, ਦੋ ਮੌਤਾਂ ਹੋਈਆਂ ਤੇ ਕੂਕੇ ਦੋ ਤਿੰਨ ਘੋੜੇ ਲੈ ਗਏ। ਕੂਕਿਆਂ ਵਿਚੋਂ ਦੋ ਸਿਖ ਸ਼ਹੀਦ ਹੋਏ।

ਡਿਪਟੀ ਕਮਿਸ਼ਨਰ ਨੇ ਪਟਿਆਲਾ ਤੇ ਮਲੇਰ ਕੋਟਲਾ ਰਿਆਸਤਾਂ ਦੇ ਵਕੀਲਾਂ ਨੂੰ ਬੁਲਾ ਕੇ ਚੌਕਸ ਕਰ ਦਿਤਾ ਸੀ ਕਿ ਕੂਕੇ ਉਨ੍ਹਾਂ ਦੇ ਰਾਜਾਂ ਤੇ ਹਮਲਾ ਕਰ ਰਹੇ ਹਨ। ਨਾਲ ਹੀ ਜ਼ਿਲੇ ਦੇ ਪੁਲਸ ਕਪਤਾਨ ਨੂੰ ਵੀ ਸੂਚਨਾ ਦਿਤੀ ਕਿ ਡਿਪਟੀ ਇਨਸਪੈਕਟਰ ਪੁਲਸ ਨੇ ਕੂਕਿਆਂ ਦੇ ਦਲ ਦਾ ਨਾ ਤਾਂ ਪਿਛਾ ਹੀ ਕੀਤਾ ਤੇ ਨਾ ਹੀ ਉਨ੍ਹਾਂ ਦੀ ਦੇਖ ਰੇਖ ਹੀ ਕੀਤੀ।

ਮਲੋਦ ਦੀ ਘਟਨਾ ਪਿਛੋਂ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ

ਮਹਾਰਾਜਾ ਪਟਿਆਲਾ ਨੂੰ ਇਕ ਚਿਠੀ ਤੇ ਤਾਰ ਰਾਹੀਂ ਸੂਚਨਾ ਦਿਤੀ ਕਿ ਕੂਕਿਆਂ ਦੇ ਨੇਤਾ ਹੀਰਾ ਸਿੰਘ ਤੇ ਲਹਿਣਾ ਸਿੰਘ ਨੂੰ ਗ੍ਰਿਫਤਾਰ ਕੀਤਾ ਜਾਵੇ। ਉਹ ਆਪ ਵੀ ਇਸ ਘਟਨਾ ਦੀ ਪੜਤਾਲ ਕਰਨ ਲਈ ਮਲੌਦ ਨੂੰ ਰਵਾਨਾ ਹੋ ਗਿਆ। ਇਸ ਤੋਂ ਬਿਨਾਂ, ਉਕਤ ਕਾਂਡ ਵਿਚ ਭਾਗ ਲੈਣ ਵਾਲਿਆਂ ਦਾ ਪਤਾ ਲਾਉਣ ਹਿਤ, ਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਮੁਖੀ ਸੂਬਿਆਂ ਨੂੰ ਵੀ ਮਲੌਦ ਬੁਲਾ ਭੇਜਿਆ।

ਲੁਧਿਆਣੇ ਦੇ ਛੋਟੇ ਤਹਿਸੀਲਦਾਰ ਨੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੂੰ ਖਬਰ ਕੀਤੀ ਕਿ ਲਹਿਣਾ ਸਿੰਘ ਤੇ ਹੀਰਾ ਸਿੰਘ ਖੁਲਮ ਖੁਲਾ ਕਹਿ ਰਹੇ ਹਨ ਕਿ ਉਹ ਪਹਿਲਾਂ ਕੋਟਲੇ ਫਿਰ ਸੰਗਰੂਰ ਜਾਂ ਜੀਂਦ ਜਾਣਗੇ ਤੇ ਅੰਤ ਦਿੱਲੀ ਪੁਜਣਗੇ। ਉਨ੍ਹਾਂ ਨਾਲ ਤਕਰੀਬਨ ੩੦੦ ਕੂਕੇ ਹਨ।

ਮਲੌਦ ਤੋਂ ਮਲੇਰ ਕੋਟਲਾ ੯ ਮੀਲ ਹੈ। ਮਲੌਦੋਂ ਚੱਲ ਕੇ ਬਹਾਦਰ ਕੂਕਿਆਂ ਨੇ ਕੋਟਲੇ ਤੋਂ ਲਗ ਭਗ ਡੇਢ ਮੀਲ ਦੀ ਦੂਰੀ ਤੇ ਇਕ ਪੁਰਾਣੇ ਬਾਗ ਵਿਚ ਰਾਤ ਕਟੀ ਤੇ ੧੫ ਜਨਵਰੀ ੧੮੭੨ ਨੂੰ ਸਵੇਰੇ ਸਤ ਵਜੇ ਮਲੇਰ ਕੋਟਲਾ ਰਿਆਸਤ ਦੀ ਰਾਜਧਾਨੀ ਮਲੇਰ ਕੋਟਲਾ ਸ਼ਹਿਰ ਵਿਚ ਦਾਖਲ ਹੋ ਗਏ। ਉਹ ਨਵਾਬ ਮਲੇਰ ਕੋਟਲਾ ਦੇ ਮਹੱਲ ਵਲ ਵਧ ਰਹੇ ਸਨ। ਨੇੜੇ ਹੀ ਸਰਕਾਰੀ ਖਜ਼ਾਨਾ ਸੀ। ਰਸਤੇ ਵਿਚ ਉਨ੍ਹਾਂ ਨੇ ਚਿੜੀਮਾਰ ਮਹਲੇ ਤੇ ਹਮਲਾ ਕੀਤਾ ਜਿਥੇ ਕਾਫ਼ੀ ਗਊ ਘਾਤਕ ਸਨ।

ਰਿਆਸਤ ਦੇ ਅਧਿਕਾਰੀਆਂ ਨੂੰ ੧੪ ਜਨਵਰੀ ਦੀ ਰਾਤ ਨੂੰ ਹੀ ਕੂਕਿਆਂ ਦੇ ਆਉਣ ਦੀ ਖਬਰ ਮਿਲ ਚੁਕੀ ਸੀ। ਇਸ ਲਈ ਉਹ ਪੂਰੀ ਤਰ੍ਹਾਂ ਤਿਆਰ ਸਨ। ਉਨ੍ਹਾਂ ਨੂੰ ਗੁਆਂਢੀ ਰਿਆਸਤਾਂ ਤੋਂ ਵੀ ਪੁਲਸ ਤੇ ਸੈਨਕ ਮਦਦ ਪ੍ਰਾਪਤ ਹੋ ਚੁਕੀ ਸੀ। ਕੂਕਾ ਹਮਲੇ ਦੀ ਖਬਰ ਮਿਲਦਿਆਂ ਹੀ ਪੁਲਸ ਤੇ ਫੌਜ ਕੂਕਿਆਂ ਦੇ ਮੁਕਾਬਲੇ ਵਿਚ ਆ ਡਟੀ। ਪੁਲਸ ਤੇ ਫੋਜ ਦੀ ਗਿਣਤੀ ਕੂਕਿਆਂ ਤੋਂ ਨੌ ਦਸ ਗੁਣਾ ਸੀ। ਸਿਰ ਤੇ ਕੱਫਣ ਬੰਨ੍ਹੇ ਕੂਕਿਆਂ ਨੇ ਘਮਸਾਣ ਦੀ ਲੜਾਈ ਕੀਤੀ। ਸਿਰਫ ਲਾਠੀਆਂ ਤੇ ਬਰਛਿਆਂ ਨਾਲ ਹੀ ਉਨ੍ਹਾਂ ਨੇ ਹਥਿਆਰਬੰਦ ਵੈਰੀਆਂ ਦੇ ਦਲ ਵਿਚ ਭੱਜ ਦੌੜ ਮਚਾ ਦਿਤੀ। ਜ਼ਰਾ ਕੁ ਵਿਹਲ ਮਿਲਦਿਆਂ ਹੀ ਬਹਾਦਰ ਕੂਕਿਆਂ ਨੇ ਆਪਣੇ ਜ਼ਖਮੀ ਸਾਥੀਆਂ ਦੀ ਸੁਧ ਲਈ। ਪਰ ਫੌਜ ਤੇ ਪੁਲਸ ਨੇ ਫਿਰ ਹਮਲਾ ਕਰ ਦਿਤਾ ਤੇ ਮੂੰਹ ਦੀ ਖਾਧੀ। ਤੀਜੀ ਵਾਰੀ

ਰਾਜ ਦੇ ਫੌਜੀ ਪੂਰੀ ਤਰ੍ਹਾਂ ਜਥੇਬੰਦ ਹੋ ਕੇ ਬਹਾਦਰ ਕੂਕਿਆਂ ਤੇ ਟੁਟ ਪਏ ਪਰ ਕੂਕਿਆਂ ਨੇ ਉਨ੍ਹਾਂ ਦੇ ਦੰਦ ਅਜਿਹੇ ਖਟੇ ਕੀਤੇ ਕਿ ਫਿਰ ਉਹ ਹਮਲਾ ਕਰਨ ਦਾ ਹੌਸਲਾ ਹੀ ਨਾ ਕਰ ਸਕੇ। ਸਿਵਲ ਸਰਜਨ ਲੁਧਿਆਣਾ ਦੀ ੧੫ ਜਨਵਰੀ ੧੮੭੨ ਦੀ ਰਿਪੋਰਟ ਅਨੁਸਾਰ ੭ ਕੂਕੇ ਸ਼ਹੀਦ ਹੋਏ ਤੇ ੨੯ ਜ਼ਖਮੀਆਂ ਨੂੰ ਉਹ ਚੁਕ ਕੇ ਲੈ ਗਏ। ਵਿਰੋਧੀ ਪਖ ਦੇ ੮ ਮਰੇ ਤੇ ੩ ਤੋਂ ਵਧ ਜ਼ਖਮੀ ਹੋਏ ਜਦ ਕਿ ਨੌਂ ਨੂੰ ਸਾਧਾਰਨ ਸੱਟਾਂ ਲਗੀਆਂ। ਮਰਨ ਵਾਲਿਆਂ ਵਿਚ ਉਹ ਕੁਤਵਾਲ ਵੀ ਸੀ ਜਿਸ ਨੇ ਗੁਰਮੁਖ ਸਿੰਘ ਦੇ ਸਾਹਮਣੇ ਬਲਦ ਜ਼ਿਬਹ ਕੀਤਾ ਸੀ।

ਜਦੋਂ ਬੀਰ ਕੂਕਿਆਂ ਨੇ ਦੇਖਿਆ ਕਿ ਹੁਣ ਉਨ੍ਹਾਂ ਦੇ ਸਾਹਮਣੇ ਕੋਈ ਨਹੀਂ ਰਿਹਾ ਤਦ ਉਹ ਆਪਣੇ ਸਾਥੀਆਂ ਨੂੰ ਚੁਕ ਕੇ ਕੋਟਲੇ ਤੋਂ ਬਾਹਰ ਨਿਕਲ ਕੇ ਪਟਿਆਲਾ ਰਿਆਸਤ ਵਲ ਨੂੰ ਤੁਰ ਪਏ। ਕੋਟਲੇ ਤੋਂ ਉਹ ਅਜੇ ਤੁਰੇ ਹੀ ਸਨ ਕਿ ਇਕ ਪਠਾਣ ਜੋਧੇ ਸਮੁੰਦ ਖਾਂ ਨੇ ਆਪਣੇ ਕੁਝ ਸਾਥੀਆਂ ਨੂੰ ਲੈ ਕੇ ਉਨ੍ਹਾਂ ਦਾ ਪਿਛਾ ਕੀਤਾ। ਕੋਟਲੇ ਤੋਂ ੭—੮ ਮੀਲ ਦੂਰ ਭੂਤਾਂ ਵਾਲੇ ਟਿਲੇ ਦੇ ਕੋਲ ਪਹੁੰਚ ਕੇ ਉਸ ਨੇ ਆਪਣੇ ਘੋੜੇ ਤੋਂ ਲਲਕਾਰਿਆ "ਸਿੰਘੋ, ਖੜੇ ਹੋ ਜਾਉ। ਕਿਥੇ ਹੈ ਹੀਰਾ ਸਿੰਘ?" ਸਰਦਾਰ ਹੀਰਾ ਸਿੰਘ ਨੇ ਘੋੜੇ ਤੋਂ ਹੀ ਲਲਕਾਰ ਕੇ ਕਿਹਾ, "ਹੁਸ਼ਿਆਰ ਹੋ ਜਾਉ ਪਠਾਣਾ। ਫਿਰ ਨਾ ਆਖੀਂ ਪਤਾ ਨਹੀਂ ਲੱਗਾ। ਪਹਿਲਾਂ ਤੂੰ ਹੀ ਵਾਰ ਕਰ ਲੈ।" ਸੁਣਦਿਆਂ ਸਾਰ ਹੀ ਪਠਾਣ ਨੇ ਫੁਰਤੀ ਨਾਲ ਸਰਦਾਰ ਦੇ ਸਿਰ ਤੇ ਤਲਵਾਰ ਦਾ ਵਾਰ ਕੀਤਾ। ਢਾਲ ਨਾ ਹੋਣ ਕਾਰਨ ਸਰਦਾਰ ਨੇ ਰਖਿਆ ਹਿਤ ਆਪਣਾ ਖੱਬਾ ਹੱਥ ਉਠਾਇਆ ਜਿਸ ਨਾਲ ਸਿਰ ਤਾਂ ਬਚ ਗਿਆ ਪਰ ਗੁਟ ਵਢਿਆ ਗਿਆ। ਪਰ ਜਦੋਂ ਸਰਦਾਰ ਨੇ ਵਾਰ ਕੀਤਾ ਤਾਂ ਪਠਾਣ ਦਾ ਸਿਰ ਧੜ ਤੋਂ ਲੱਥ ਕੇ ਜ਼ਮੀਨ ਤੇ ਜਾ ਪਿਆ।

ਕੂਕਾ ਬਹਾਦਰਾਂ ਨੇ ਸਰਦਾਰ ਹੀਰਾ ਸਿੰਘ ਦੀ ਅਗਵਾਈ ਵਿਚ ਪਟਿਆਲਾ ਰਾਜ ਦੇ ਨੇੜੇ ਰੜ ਪਿੰਡ ਵਿਚ ਡੇਰਾ ਲਾ ਲਿਆ। ਇਹ ਥਾਂ ਕੋਟਲੇ ਤੋਂ ਲਗਭਗ ਦੋ ਤਿੰਨ ਮੀਲ ਸੀ। ਕੋਟਲੇ ਤੋਂ ਸਰਕਾਰੀ ਅਧਿਕਾਰੀਆਂ ਨੇ ਸ਼ੇਰਪੁਰ ਦੇ ਤਹਿਸੀਲਦਾਰ ਨੂੰ ਤੁਰਤ ਖਬਰ ਭੇਜ ਦਿਤੀ ਸੀ। ਸ਼ੇਰਪੁਰ, ਪਟਿਆਲਾ ਰਾਜ ਵਿਚ ਹੀ, ਰੜ ਤੋਂ ਕੁਝ ਮੀਲਾਂ ਤੇ ਹੈ। ਪਟਿਆਲਾ ਰਾਜ ਦੇ ਨਾਇਬ ਨਾਜ਼ਿਮ ਨਿਆਜ਼ ਅਲੀ ਨੇ ਇਨ੍ਹਾਂ ੬੮

ਬਹਾਦਰਾਂ ਨੂੰ ਅਮਰਗੜ੍ਹ ਦੇ ਕਿਲੇ ਵਿਚ ਬੰਦ ਕਰ ਦਿਤਾ। ਸਰਕਾਰੀ ਸੂਚਨਾ ਅਨੁਸਾਰ ਇਨ੍ਹਾਂ ਵਿਚੋਂ ੨੯ ਜ਼ਖ਼ਮੀ ਸਨ। ਲੁਧਿਆਣਾ ਦੇ ਡਿਪਟੀ ਕਮਿਸ਼ਨਰ ਕਾਵਨ ਨੇ ੧੭ ਜਨਵਰੀ ੧੮੭੨ ਨੂੰ ਕੋਟਲੇ ਤੋਂ ਪੰਜਾਬ ਦੇ ਗ੍ਰਹਿ ਸਕੱਤਰ ਨੂੰ ਦਿੱਲੀ ਤਾਰ ਭੇਜੀ ਕਿ, "ਅਮਨ ਬਹਾਲ ਹੋ ਗਿਆ ਹੈ। ਲਗ ਭਗ ਸੋ ਕੂਕੇ ਮਾਰੇ ਗਏ, ਜ਼ਖਮੀ ਹੋਏ ਜਾ ਫੜੇ ਗਏ ਹਨ। ਪਟਿਆਲਾ, ਨਾਭਾ ਤੇ ਜੀਂਦ ਪੂਰੀ ਮਦਦ ਦੇ ਰਹੇ ਹਨ।" ਕਾਵਨ ਨੇ ਹੀ ਲੁਧਿਆਣੇ ਤੋਂ ਅੰਬਾਲੇ ਦੇ ਕਮਿਸ਼ਨਰ ਨੂੰ ਤਾਰ ਰਾਹੀਂ ਸੂਚਿਤ ਕਰ ਦਿਤਾ ਸੀ ਕਿ, "੪੦੦ ਕੂਕਿਆਂ ਨੇ ਮਲੇਰ ਕੋਟਲੇ ਤੇ ਹਮਲਾ ਕਰ ਦਿਤਾ ਹੈ। ਅਠ ਜਾਂ ਦਸ ਮਾਰੇ ਗਏ ਹਨ। ਫੋਜ ਤੁਰੰਤ ਭੇਜੋ।" ਇਹ ਤਾਰ ਦੇਣ ਪਿਛੋਂ ਕਾਵਨ ਖੁਦ ੧੬ ਜਨਵਰੀ ਨੂੰ ਕੋਟਲੇ ਪੁਜਾ। ਉਸੇ ਦਿਨ, ਗ੍ਰਿਫਤਾਰ ਹੋਏ ੬੮ ਕੂਕਿਆਂ ਨੂੰ ਲੈ ਕੇ ਨਾਇਬ ਨਾਜ਼ਿਮ ਮਲੇਰ ਕੋਟਲੇ ਪੁਜ ਗਿਆ। ਉਥੇ ਰਿਆਸਤੀ ਫੋਜਾਂ, ਰਸਾਲੇ ਤੇ ਤੋਪਖਾਨੇ ਮੋਜੂਦ ਸਨ। ਜਲੰਧਰ, ਦਿੱਲੀ ਤੇ ਅੰਬਾਲਾ ਤੋਂ ਆਉਣ ਵਾਲੀਆਂ ਫੋਜਾਂ ਦੀ ਉਡੀਕ ਸੀ।

੧੭ ਜਨਵਰੀ ੧੮੭੨ ਨੂੰ ਕੂਕਾ ਦੇਸ਼ ਭਗਤ ਵੀਰਾਂ ਨੂੰ ਮਲੇਰ ਕੋਟਲੇ ਤੋਂ ਜਮਾਲਪੁਰ ਪਿੰਡ ਦੇ ਨੇੜੇ ਇਕ ਰੱਕੜ ਵਿਚ ਲਿਜਾਇਆ ਗਿਆ ਜੋ ਅਜ ਤਕ ਕੂਕਿਆਂ ਦਾ ਰੱਕੜ ਅਖਵਾਉਂਦਾ ਹੈ । ਉਥੇ ਇਕ ਪਾਸੇ ਕਤਾਰ ਵਿਚ ਕੂਕਿਆਂ ਨੂੰ ਖੜਿਆਂ ਕੀਤਾ ਗਿਆ ਤੇ ਦੂਜੇ ਪਾਸੇ ਰਸਾਲੇ, ਫੋਜ ਤੇ ਆਪਣੇ ਅਸਤਰ-ਸ਼ਸਤਰਾਂ ਨਾਲ ਸਜੇ ਸਰਦਾਰ ਖੜੇ ਸਨ।

ਕਾਵਨ ਦੇ ਹੁਕਮ ਅਨੁਸਾਰ ਅੰਬਾਲਾ ਡਵੀਜ਼ਨ ਦੀਆਂ ਸੱਤ ਤੋਪਾਂ ਉਥੇ ਗਡੀਆਂ ਗਈਆਂ । ਇਸ ਤੋਂ ਪਹਿਲਾਂ ੧੭ ਜਨਵਰੀ ਨੂੰ ਕਮਿਸ਼ਨਰ ਫੋਰਸਾਈਥ ਨੇ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਕਾਵਨ ਨੂੰ ਇਕ ਅਰਧ ਸਰਕਾਰੀ ਪਤਰ ਲਿਖਿਆ ਸੀ ਜਿਸ ਦਾ ਮੰਤਵ ਸੀ, "ਜਿਨ੍ਹਾਂ ਦੋਸ਼ੀਆਂ ਨੂੰ ਕੋਟਲਾ ਰਿਆਸਤ ਵਿਚ ਫੜਿਆ ਗਿਆ ਹੈ ਉਨ੍ਹਾਂ ਨੂੰ ਬਿਨਾਂ ਚੀਫ ਕੋਰਟ ਸਾਹਮਣੇ ਪੇਸ਼ ਕਰਨ ਤੋਂ ਫਾਂਸੀ ਦਿਤੀ ਜਾ ਸਕਦੀ ਹੈ । ਮੈਂ 'ਕਾਨੂੰਨ ਅਨੁਸਾਰ ਕਾਰਵਾਈ ਪੂਰੀ ਕਰਵਾਉਣ ਲਈ ਜਲਦੀ ਹੀ ਕੋਟਲੇ ਆ ਰਿਹਾ ਹਾਂ।" ਇਸ ਪਿਛੋਂ ਫਿਰ ਫੋਰਸਾਈਥ ਨੇ ਕਾਵਨ ਨੂੰ ਸੂਚਿਤ ਕੀਤਾ ਕਿ "ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਉਨ੍ਹਾਂ ਸਭਨਾਂ ਵਿਰੁਧ ਤੁਰੰਤ ਮੁਕਦਮੇ ਤਿਆਰ ਕਰੋ ਜੋ

ਮ੍ਰਿਤੂ ਦੰਡ ਦੇ ਅਧਿਕਾਰੀ ਹੋਣ । ਮੈਂ ਬਿਨਾਂ ਕਿਸੇ ਦੇਰੀ ਤੋਂ ਹੁਕਮ ਦੇ ਦਿਆਂਗਾ । ਇਹ ਮਾਮਲਾ ਇੰਨਾ ਜ਼ਰੂਰੀ ਨਹੀਂ ਕਿ ਸਾਧਾਰਨ ਕਾਨੂੰਨਾਂ ਦੀ ਉਲੰਘਣਾ ਕੀਤੀ ਜਾਵੇ । ਤੁਸੀਂ ਇਸ ਕੰਮ ਨੂੰ ਕਾਹਲੀ ਨਾਲ ਕਰਨ ਦੀ ਜੋ ਇਛਾ ਪ੍ਰਗਟ ਕੀਤੀ ਹੈ ਉਸੇ ਕਾਰਨ ਮੈਂ ਬਹੁਤ ਛੇਤੀ ਮਲੇਰ ਕੋਟਲੇ ਪੁਜ ਰਿਹਾ ਹਾਂ ।'' ਇਸ ਦੇ ਉਤਰ ਵਿਚ ਡਿਪਟੀ ਕਮਿਸ਼ਨਰ ਨੇ ੧੭ ਜਨਵਰੀ ਨੂੰ ਅੰਬਾਲਾ ਦੇ ਕਮਿਸ਼ਨਰ ਨੂੰ ਲਿਖਿਆ ਕਿ, ''ਤੁਹਾਡਾ ਕੋਟਲੇ ਆਉਣਾ ਜ਼ਰੂਰੀ ਨਹੀਂ । ਜੋ ਕੁਝ ਹੋਇਆ ਹੈ ਉਸ ਦਾ ਵਰਣਨ ਮੈਂ ਲਿਖ ਰਿਹਾ ਹਾਂ ।'' ਮਲੋਦ ਤੇ ਕੋਟਲੇ ਦੀਆਂ ਘਟਨਾਵਾਂ ਦਾ ਪੂਰਾ ਹਾਲ ਲਿਖਣ ਪਿਛੋਂ ਅੰਤ ਵਿਚ ਉਹਨੇ ਲਿਖਿਆ, ''ਮੈਂ ਕੈਦੀਆਂ ਦੀ ਉਡੀਕ ਕਰ ਰਿਹਾ ਹਾਂ । ਮੇਰਾ ਖਿਆਲ ਹੈ ਕਿ ਮਲੋਦ ਤੇ ਕੋਟਲੇ ਦੇ ਹਮਲਿਆਂ ਵਿਚ ਜਿਨ੍ਹਾਂ ਨੇ ਹਿੱਸਾ ਲਿਆ ਹੈ ਉਨ੍ਹਾਂ ਸਭਨਾਂ ਨੂੰ ਮੌਤ ਦੇ ਘਾਟ ਉਤਾਰ ਦਿਆਂ ।——ਮੇਰਾ ਪੂਰਨ ਵਿਸ਼ਵਾਸ ਹੈ ਕਿ ਪੰਜਾਬ ਸਰਕਾਰ ਉਨ੍ਹਾਂ ਕੈਦੀਆਂ ਨੂੰ, ਜੋ ਅਪਰਾਧ ਕਰਦੇ ਫੜੇ ਗਏ ਹਨ, ਤੁਰੰਤ ਮੌਤ ਦੀ ਸਜ਼ਾ ਦੇਣ ਦਾ ਸਮਰਥਨ ਕਰੇਗੀ ।''

ਇਸ ਪਿਛੋਂ ਕਾਵਨ ਨੇ ਅੰਬਾਲੇ ਦੇ ਕਮਿਸ਼ਨਰ ਨੂੰ ੧੭ ਜਨਵਰੀ ਦੇ ਆਪਣੇ ਪੱਤਰ ਵਿਚ ਲਿਖਿਆ, ੬੮ ਬਾਗ਼ੀ ਕੂਕੇ ਅਜ ਰੜ ਤੋਂ ਲਿਆਂਦੇ ਗਏ । ਇਨ੍ਹਾਂ ਵਿਚ ਦੋ ਇਸਤਰੀਆਂ ਤੇ ੬੬ ਮਰਦ ਹਨ । ੨੨ ਜ਼ਖਮੀ ਹਨ ਜਿਨ੍ਹਾਂ ਵਿਚੋਂ ਬਹੁਤਿਆਂ ਨੂੰ ਮਾਮੂਲੀ ਸੱਟਾਂ ਲੱਗੀਆਂ ਹਨ ।

''ਇਨ੍ਹਾਂ ਕੈਦੀਆਂ ਦਾ ਵਿਹਾਰ ਬਾਗੀਆਨਾ ਤੇ ਨਿਡਰਤਾਪੂਰਨ ਸੀ । ਉਹ ਸਰਕਾਰ ਤੇ ਦੇਸੀ ਰਜਵਾੜਿਆਂ ਨੂੰ ਬਹੁਤ ਗੰਦੀਆਂ ਗਾਲ੍ਹਾਂ ਕਢ ਰਹੇ ਸਨ । ਉਹ ਸਭ ਮੰਨਦੇ ਹਨ ਕਿ ਮਲੋਦ ਤੇ ਕੋਟਲੇ ਦੇ ਹਮਲਿਆਂ ਵਿਚ ਉਹ ਸਾਰੇ ਸ਼ਾਮਲ ਸਨ ਤੇ ਉਨ੍ਹਾਂ ਨੇ ਆਪਣੇ ਕੀਤੇ ਦੀ ਪ੍ਰਸੰਸਾ ਕੀਤੀ । ਉਨ੍ਹਾਂ ਨੇ ਕਿਹਾ ਕਿ ਅਸੀਂ ਮਲੋਦ ਤੇ ਹਥਿਆਰ ਪ੍ਰਾਪਤੀ ਲਈ ਤੇ ਕੋਟਲੇ ਤੇ ਗਊ ਘਾਤਕਾਂ ਨੂੰ ਕਤਲ ਕਰਨ ਲਈ ਹਮਲਾ ਕੀਤਾ ਸੀ ।

''ਦੋ ਇਸਤਰੀਆਂ ਪਟਿਆਲੇ ਦੀਆਂ ਸਨ । ਪਟਿਆਲਾ ਭੇਜਣ ਲਈ ਉਨ੍ਹਾਂ ਨੂੰ ਮੈਂ ਪਟਿਆਲਾ ਦੇ ਫੌਜੀ ਮੁਖੀ ਦੇ ਹਵਾਲੇ ਕਰ ਦਿਤਾ ਹੈ । ੪੯ ਬਾਗੀਆ ਨੂੰ ਤੋਪਾਂ ਨਾਲ ਉਡਾਂ ਦਿਤਾ ਹੈ । ਅਜ ਦੁਪਹਿਰ ਪਿਛੋਂ ਕੋਟਲੇ ਦੇ ਮਹਾਰਾਜੇ ਦੇ ਪਰੇਡ ਮੈਦਾਨ ਵਿਚ ਪਟਿਆਲਾ, ਨਾਭਾ, ਜੀਂਦ ਤੇ ਕੋਟਲੇ ਦੀਆਂ

ਫੌਜਾਂ ਦੀ ਮੌਜੂਦਗੀ ਵਿਚ ਇਹ ਸਭ ਕੁਝ ਹੋਇਆ। ਮੇਰਾ ਵਿਚਾਰ ਸੀ ਕਿ ੫੦ ਨੂੰ ਤੋਪਾਂ ਨਾਲ ਉਡਾ ਦਿਆਂ ਤੇ ਬਾਕੀ ੧੬ ਨੂੰ ਕੱਲ੍ਹ ਨੂੰ ਮਲੋਦ ਵਿਚ ਫਾਂਸੀ ਦੇ ਦਿਆਂ ਪਰ ਇਕ ਨੇ ਰਖਿਅਕਾਂ ਦੇ ਵਿਚੋਂ ਦੀ ਨਿਕਲ ਕੇ ਮੇਰੇ ਤੇ ਭਿਆਨਕ ਹਮਲਾ ਕਰ ਦਿਤਾ। ਉਸ ਨੇ ਮੇਰੀ ਦਾੜ੍ਹੀ ਫੜਕੇ ਮੇਰਾ ਗਲ ਘੁਟਣਾ ਚਾਹਿਆ। ਉਹ ਬੜਾ ਤਾਕਤਵਰ ਆਦਮੀ ਸੀ।ਉਸ ਤੋਂ ਛੁਟਣ ਲਈ ਮੈਨੂੰ ਬੜੀ ਔਖਿਆਈ ਦਾ ਸਾਹਮਣਾ ਕਰਨਾ ਪਿਆ। ਫਿਰ ਉਸ ਨੇ ਕੁਝ ਦੇਸੀ ਅਫਸਰਾਂ ਤੇ, ਜੋ ਮੇਰੇ ਕੋਲ਼ ਖੜੇ ਸਨ, ਹਮਲਾ ਕੀਤਾ। ਇਨ੍ਹਾਂ ਅਫਸਰਾਂ ਨੇ ਤਲਵਾਰ ਨਾਲ ਉਹਦੇ ਟੋਟੇ ਕਰ ਦਿਤੇ।

"ਜਿਨ੍ਹਾਂ ਬਾਗੀਆਂ ਨੂੰ ਤੋਪਾਂ ਨਾਲ ਉਡਾਇਆ ਗਿਆ ਉਨ੍ਹਾਂ ਵਿਚ ਹੀਰਾ ਸਿੰਘ ਤੇ ਲਹਿਣਾ ਸਿੰਘ ਵੀ ਸਨ।"

ਉਪਰੋਕਤ ਬਿਆਨ ਕਾਵਨ ਦਾ ਹੈ। ਸੁਤੰਤਰ ਸਰੋਤਾਂ ਦਾ ਵਰਨਣ ਇਸ ਤੋਂ ਕੁਝ ਵਖਰਾ ਹੈ। ਉਨ੍ਹਾਂ ਅਨੁਸਾਰ ਪਟਿਆਲਾ, ਨਾਭਾ ਤੇ ਜੀਂਦ ਵਲੋਂ ਕੂਕਿਆਂ ਨੂੰ ਸਜ਼ਾ ਦੇਣ ਲਈ, ੯ ਤੋਪਾਂ ਭੇਜੀਆਂ ਗਈਆਂ। ਕਾਵਨ ਨੇ ਉਨ੍ਹਾਂ ਨੂੰ ਤੋਪਾਂ ਨਾਲ ਉਡਾਉਣ ਦਾ ਹੁਕਮ ਦਿਤਾ ਜੋ ਉਸ ਦੇ ਅਧਿਕਾਰ ਖੇਤਰ ਤੋਂ ਬਾਹਰ ਵੀ ਸੀ ਤੇ ਕਮਿਸ਼ਨਰ ਅੰਬਾਲਾ ਦੇ ਹੁਕਮ ਦੀ ਉਲੰਘਣਾ ਵੀ। ਦੇਸ ਭਗਤ ਕੂਕੇ ਤੋਪਾਂ ਨੂੰ ਦੇਖ ਕੇ ਮੁਸਕਰਾ ਰਹੇ ਸਨ। ਹਜ਼ਾਰਾਂ ਦੀ ਗਿਣਤੀ ਵਿਚ ਦਰਸ਼ਕ ਵੀ ਕੂਕਿਆਂ ਦੇ ਹੌਸਲੇ ਅਤੇ ਬਹਾਦਰੀ ਤੇ ਦੰਗ ਰਹਿ ਗਏ। ਕਾਵਨ ਆਪਣੀ ਪਤਨੀ ਨਾਲ ਕੁਰਸੀ ਤੇ ਬੈਠਾ ਸੀ। ਦੋ ਇਸਤਰੀਆਂ, ਮਾਤਾ ਇੰਦ ਕੋਰ ਤੇ ਖੇਮ ਕੋਰ ਜਿਨ੍ਹਾਂ ਨੂੰ ਕਾਵਨ ਨੇ ਸਜ਼ਾ ਦੇਣ ਤੋਂ ਬਿਨਾਂ ਹੀ ਪਟਿਆਲੇ ਦੇ ਫੌਜੀ ਮੁਖੀ ਦੇ ਹਵਾਲੇ ਕਰ ਦਿਤਾ ਸੀ, ਵੀ ਇਸ ਅਦਭੁਤ ਬਲੀਦਾਨ ਦੀਆਂ ਗਵਾਹ ਸਨ। ਉਨ੍ਹਾਂ ਨੇ ਦਸਿਆ ਕਿ ਬਹਾਦਰ ਕੂਕਿਆਂ ਨੇ ਤੋਪਾਂ ਦੇ ਮੂੰਹ ਨਾਲ ਬੰਨ੍ਹੇ ਜਾਣ ਤੇ ਨਾਂਹ ਕਰ ਦਿਤੀ ਤੇ ਉਹ ਉਤਸ਼ਾਹ ਨਾਲ ਇਕ ਦੂਜੇ ਤੋਂ ਅਗੇ ਹੋ ਕੇ ਤੋਪਾਂ ਦੇ ਮੂੰਹ ਦੇ ਸਾਹਮਣੇ ਖੜੇ ਹੁੰਦੇ ਸਨ। ਉਹ ਇਹ ਸ਼ਬਦ ਗਾਉਂਦੇ ਸਨ--

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥
ਮਰਨੈ ਹੀ ਤੇ ਪਾਈਐ ਪੂਰਨ ਪਰਮਾਨੰਦੁ ॥

ਉਨ੍ਹਾਂ ਨੂੰ ਤੋਪ ਵਲ ਪਿਠ ਕਰਕੇ ਖੜੇ ਹੋਣ ਦਾ ਹੁਕਮ ਸੀ ਪਰ ਉਨ੍ਹਾਂ ਨੇ ਇਹ ਹੁਕਮ ਮੰਨਣ ਤੋਂ ਵੀ ਇਨਕਾਰ ਕਰਦਿਆਂ ਗਰਜਵੀਂ ਆਵਾਜ਼ ਵਿਚ ਕਿਹਾ, "ਬਹਾਦਰ ਲੋਕ ਪਿਠ ਵਿਚ ਨਹੀਂ ਸਗੋਂ ਛਾਤੀ ਵਿਚ ਵਾਰ ਝਲਕੇ ਪ੍ਰਸੰਨ ਹੁੰਦੇ ਹਨ। ਮੌਤ ਨੂੰ ਪਿਠ ਦਿਖਾਉਣੀ ਕਾਇਰਤਾ ਹੈ।"

ਕਾਵਨ ਨੇ ਸੱਤਾਂ ਮਸਤਾਨਿਆਂ ਨੂੰ ਤੋਪ ਦੇ ਸਾਹਮਣੇ ਖੜੇ ਹੋਣ ਦਾ ਹੁਕਮ ਦਿਤਾ। ਪਹਿਲੇ ਜਥੇ ਵਿਚ ਸਰਦਾਰ ਹੀਰਾ ਸਿੰਘ ਤੇ ਲਹਿਣਾ ਸਿੰਘ ਵੀ ਸਨ। ਤੋਪਚੀ ਨੇ ਤੋਪ ਦਾਗੀ ਤੇ ਮਸਤਾਨੇ ਸਿੰਘਾਂ ਦੇ ਭੌਤਿਕ ਸਰੀਰ ਪਲ ਭਰ ਵਿਚ ਛਿੰਨ ਭਿੰਨ ਹੋ ਗਏ । ਇਸੇ ਤਰ੍ਹਾਂ ਸੱਤਾਂ ਵਾਰੀਆਂ ਵਿਚ ੪੯ ਬਹਾਦਰ ਸਿੰਘ ਸ਼ਹੀਦ ਹੋ ਗਏ। ਅੰਤਮ ਵਾਰੀ ਮਾਤਾ ਖੇਮ ਕੌਰ ਦੇ ਇਕਲੌਤੇ ੧੨ ਬਰਸ ਦੇ ਬਾਲਕ ਲਾਲ ਪੰਜਾਹਵੇਂ ਬਹਾਦਰ, ਬਿਸ਼ਨ ਸਿੰਘ ਦੀ ਆਈ। ਇਸ ਦੀ ਭੋਲੀ ਭਾਲੀ ਸੂਰਤ ਤੇ ਬਾਲ ਅਵਸਥਾ ਦੇਖ ਕੇ ਕਾਵਨ ਦੀ ਮੇਮ ਨੇ ਉਹਨੂੰ ਮੁਆਫ ਕਰ ਦੇਣ ਲਈ, ਆਪਣੇ ਪਤੀ ਅਗੇ ਵਾਸਤਾ ਪਾਇਆ। ਕਾਵਨ ਨੇ ਕਿਹਾ, "ਇਸ ਨੂੰ ਤਦ ਖਿਮਾਂ ਕੀਤਾ ਜਾ ਸਕਦਾ ਹੈ ਜੇ ਇਹ ਕਹਿ ਦੇਵੇ ਕਿ ਇਹ ਰਾਮ ਸਿੰਘ ਦਾ ਸਿਖ ਨਹੀਂ ਹੈ।" ਇਹ ਸੁਣਦਿਆਂ ਹੀ ਬਾਲਕ ਜੋਸ਼ ਵਿਚ ਆ ਕੇ ਉਛਲਿਆ ਤੇ ਉਹਨੇ ਝਪਟ ਕੇ ਕਾਵਨ ਦੀ ਦਾੜ੍ਹੀ ਫੜ ਲਈ ਤੇ ਉਦੋਂ ਛਡੀ ਜਦੋਂ ਕੋਲ ਖੜੇ, ਅਫਸਰਾਂ ਨੇ ਆਪਣੀਆਂ ਤਲਵਾਰਾਂ ਨਾਲ ਉਸ ਦੇ ਟੁਕੜੇ ਟੁਕੜੇ ਕਰ ਦਿਤੇ।

ਇਸ ਘਟਨਾ ਵਿਚ ਕਾਵਨ ਨੇ ਕਾਹਲੀ ਵਿਚ ਮਨਮਰਜ਼ੀ ਵੀ ਕੀਤੀ ਸੀ ਤੇ ਕਮਿਸ਼ਨਰ ਦੇ ਹੁਕਮ ਦੀ ਉਲੰਘਣਾ ਵੀ। ਇਸ ਦੇ ਪ੍ਰਮਾਣ ਵਜੋਂ ਕਮਿਸ਼ਨਰ ਫੋਰਸਾਈਥ ਦੇ ਪੱਤਰ ਤੇ ਉਸ ਦੀ ਹਥ ਲਿਖਤ ਆਤਮਕਥਾ ਦੇ ਸਬੰਧਤ ਅੰਸ਼ ਜਿਉਂ ਦੇ ਤਿਉਂ ਪੇਸ਼ ਕੀਤੇ ਜਾਂਦੇ ਹਨ। ਪੱਤਰ ਵਿਚ ਲਿਖਿਆ ਸੀ, "ਮੈਂ ਆਪ ਘਟਨਾ ਸਥਾਨ ਤੇ ਪੁਜ ਰਿਹਾ ਹਾਂ। ਮੇਰੇ ਆਉਣ ਤੋਂ ਪਹਿਲਾਂ ਕਿਸੇ ਬਾਗੀ ਨੂੰ ਮੌਤ ਦੀ ਸਜ਼ਾ ਨਾ ਦੇਣੀ ਸਗੋਂ ਉਨ੍ਹਾਂ ਤੇ ਮੁਕਦਮਾ ਤਿਆਰ ਕਰਨਾ।" ਇਹ ਹੁਕਮ ਕਾਵਨ ਨੂੰ ਉਦੋਂ ਪ੍ਰਾਪਤ ਹੋਇਆ ਜਦੋਂ ਆਖਰੀ ਜਥਾ

ਤੋਪਾਂ ਦੇ ਸਾਹਮਣੇ ਖੜਾ ਸੀ। ਕਾਵਨ ਨੇ ਚਿਠੀ ਪੜ੍ਹ ਕੇ ਜੇਬ 'ਚ ਪਾ ਲਈ ਤੇ ਤੋਪਾਂ ਅਗੇ ਖੜੇ ਸੱਤਾਂ ਵਿਅਕਤੀਆਂ ਦੇ ਆਖਰੀ ਜਥੇ ਨੂੰ ਵੀ, ਉਕਤ ਹੁਕਮ ਦੀ ਉਲੰਘਣਾ ਕਰਦਿਆਂ, ਤੋਪਾਂ ਨਾਲ ਉਡਵਾ ਦਿਤਾ।

ਜਦੋਂ ਫੋਰਸਾਈਥ ਨੂੰ ਇਹ ਖਬਰ ਮਿਲੀ ਕਿ ਕਾਵਨ ਨੇ ਉਸ ਦੇ ਹੁਕਮ ਵਿਰੁਧ ਬਹਾਦਰ ਕੂਕਿਆਂ ਨੂੰ ਤੋਪਾਂ ਨਾਲ ਉਡਵਾ ਦਿਤਾ ਹੈ, ਤਦ ਸਥਿਤੀ ਨੂੰ ਦੇਖਦਿਆਂ ਉਹਨੇ ਮਜਬੂਰ ਹੋ ਕੇ ਕਾਵਨ ਦੀ ਇਸ ਅਸੱਭਯ ਕਾਰਵਾਈ ਦੀ ਪ੍ਰੋੜ੍ਹਤਾ ਕੀਤੀ। ਫੋਰਸਾਈਥ ਨੇ ਆਪਣੀ ਆਤਮਕਥਾ ਵਿਚ ਲਿਖਿਆ, "ਮੈਂ ਲੁਧਿਆਣੇ ਲਿਖਤੀ ਹੁਕਮ ਭੇਜਿਆ ਸੀ ਕਿ ਜਦ ਤਦ ਮੈਂ ਨਾ ਆਵਾਂ ਉਹ ਬਾਗੀਆਂ ਦਾ ਮੁਕਦਮਾ ਹੀ ਦੇਖਣ—ਉਨ੍ਹਾਂ ਨੂੰ ਮੌਤ ਦੀ ਸਜ਼ਾ ਨਾ ਦੇਣ। ਪਰ ਕਾਵਨ ਨੇ ਮਨਮਰਜ਼ੀ ਕੀਤੀ ਤੇ ਮੇਰੀ ਚਿਠੀ ਨੂੰ ਜੇਬ 'ਚ ਪਾ ਕੇ, ਉਸ ਨੂੰ ਅਮਲੀ ਤੌਰ ਤੇ ਲਾਗੂ ਕਰਨ ਤੋਂ ਇਨਕਾਰ ਕਰਦਿਆਂ, ਮੁਜਰਮਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ। ਜਿਉਂ ਹੀ ਮੈਂ ਇਹ ਸੁਣਿਆ—ਮੈਂ ਚਿੰਤੁਤ ਹੋ ਉਠਿਆ ਤੇ ਦੁਬਿਧਾ ਵਿਚ ਫਸ ਗਿਆ ਕਿ ਕੀ ਕਰਾਂ ਤੇ ਕੀ ਨਾ ? ਜੇ ਮੈਂ ਉਸ ਦੇ ਕੀਤੇ ਦਾ ਵਿਰੋਧ ਕਰਦਾ ਹਾਂ ਤਦ ਇਹ ਪ੍ਰਗਟ ਹੁੰਦਾ ਹੈ ਕਿ ਅਫਸਰਾਂ ਵਿਚ ਪ੍ਰਸਪਰ ਮਤਭੇਦ ਹੈ ਜਿਸ ਤੋਂ ਇਸ ਦੇਸ਼ ਦੇ ਲੋਕ ਲਾਭ ਉਠਾ ਸਕਣਗੇ। ਇਸ ਲਈ ਮੈਂ ਇਹ ਫੈਸਲਾ ਕੀਤਾ ਕਿ ਕਾਵਨ ਦੀ ਕਾਰਵਾਈ ਦੀ ਜ਼ਿਮੇਵਾਰੀ ਆਪਣੇ ਤੇ ਲੈ ਲਵਾਂ। ਮੈਂ ਇਕ ਚਿਠੀ ਲਿਖ ਕੇ ਉਸ ਦੀ ਕਾਰਵਾਈ ਦੀ ਪ੍ਰੋੜ੍ਹਤਾ ਕਰ ਦਿਤੀ।"

ਇਸ ਤਰ੍ਹਾਂ ੫੦ ਕੂਕੇ ਬੀਰਾਂ ਦਾ ਅਨਿਆਇ ਪੂਰਨ ਤੇ ਅਣਮਨੁਖੀ-ਘਾਤ ਕਰ ਕੇ ਮਲੇਰ ਕੋਟਲੇ ਦੇ ਬਾਕੀ ੧੬ ਕੂਕੇ ਬੀਰਾਂ ਤੇ ਅਗਲੇ ਦਿਨ, ੧੮ ਜਨਵਰੀ ੧੮੭੨ ਨੂੰ ਕਾਵਨ ਨੇ ਮਲੇਰ ਕੋਟਲੇ ਵਿਚ ਮੁਕਦਮਾ ਚਲਾਉਣ ਦਾ ਢੋਂਗ ਰਚਿਆ। ਮਲੇਰ ਕੋਟਲਾ ਰਾਜ ਵਲੋਂ, ੧੬ ਕੂਕੇ ਬਹਾਦਰਾਂ ਤੇ ੧੫ ਜਨਵਰੀ ਦੇ ਸਵੇਰੇ ਡਕੈਤੀ ਤੇ ਹਤਿਆ ਦੇ ਅਪਰਾਧ ਵਿਚ, ਮੁਕਦਮਾ ਚਲਾ ਕੇ, ਨਿਆਜ਼ਅਲੀ, ਪੰਜਾਬ ਸਿੰਘ ਤੇ ਨਾਰਾਇਣ ਸਿੰਘ ਦੇ ਬਿਆਨ ਲਏ ਗਏ। ਮੁਜਰਮਾਂ ਨੇ ਉਨ੍ਹਾਂ ਤੇ ਕੋਈ ਸੁਆਲ ਨਹੀਂ ਕੀਤੇ। ੧੬ ਦੋਸ਼ੀਆਂ ਦੇ ਬਿਆਨ ਲੈ ਕੇ ਕਾਵਨ ਨੇ ਲਿਖੇ ਪਰ ਮਿਸਲ ਵਿਚ ਨਹੀਂ ਰਖੇ। ਕਾਵਨ ਨੇ ਆਪਣੇ ਹੁਕਮ ਵਿਚ ਸਾਰੇ ਮੁਜਰਮਾਂ ਦੇ ਬਿਆਨਾਂ ਨੂੰ ਅਪਰਾਧ ਕਬੂਲੀ ਮੰਨਿਆ ਤੇ

ਉਨ੍ਹਾਂ ਨੂੰ ਅਪਰਾਧੀ ਕਰਾਰ ਦੇ ਕੇ ਮੌਤ ਦੀ ਸਜ਼ਾ ਦਿਤੀ ਤੇ ਮੁਕਦਮਾ, ਕਮਿਸ਼ਨਰ ਅਤੇ ਕੋਟਲਾ ਰਾਜ ਦੇ ਏਜੰਟ ਫੋਰਸਾਈਥ ਦੀ ਅਦਾਲਤ ਵਿਚ ਭੇਜ ਦਿਤਾ। ਉਹ ਵੀ ਮੌਕੇ ਤੇ ਹਾਜ਼ਰ ਸੀ ਤੇ ਉਹਨੇ ਵੀ ਕਾਵਨ ਦੇ ਹੁਕਮ ਤੇ ਸਹੀ ਪਾ ਦਿਤੀ। ਇਸ ਪਿਛੋਂ ਇਨ੍ਹਾਂ ੧੬ ਕੂਕੇ ਬਹਾਦਰਾਂ ਨੂੰ ਵੀ ਤੋਪਾਂ ਨਾਲ ਉਡਾ ਦਿਤਾ ਗਿਆ। ਇਕ ਕੂਕਾ ਮਧਰੇ ਕੱਦ ਦਾ ਹੋਣ ਕਾਰਨ ਤੋਪ ਦੇ ਮੂੰਹ ਦੇ ਬਰਾਬਰ ਨਹੀਂ ਸੀ ਆ ਸਕਿਆ। ਉਹਨੇ ਕੁਛ ਇਟਾਂ ਇਕਠੀਆਂ ਕੀਤੀਆਂ ਤੇ ਉਨ੍ਹਾਂ ਤੇ ਖੜੇ ਹੋ ਕੇ ਸ਼ਹੀਦ ਹੋ ਗਿਆ। ਪਹਿਲਾਂ ਜੋ ਕੁਝ ਇਕਲੇ ਕਾਵਨ ਨੇ ਕੀਤਾ ਸੀ ਹੁਣ ਫੋਰਸਾਈਥ ਨੇ ਵੀ ਉਹੋ ਹੀ ਕੀਤਾ। ਹਿੰਦ ਸਰਕਾਰ ਨੇ ਇਨ੍ਹਾਂ ਹਤਿਆਵਾਂ ਨੂੰ ਪੂਰੀ ਤਰ੍ਹਾਂ ਗੈਰ ਕਾਨੂੰਨੀ ਕਰਾਰ ਦਿਤਾ ਤੇ ਡਿਪਟੀ ਕਮਿਸ਼ਨਰ ਨੂੰ ਪੂਰੀ ਪੜਤਾਲ ਹੋਣ ਤਕ ਮੁਅੱਤਲ ਕਰ ਦਿਤਾ।

# ਗੁਰੂ ਰਾਮ ਸਿੰਘ ਨੂੰ ਬਰਮਾ ਵਿਚ ਦੇਸ਼ ਨਿਕਾਲਾ

ਅੰਗਰੇਜ਼ੀ ਰਾਜ ਨੂੰ ਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਮੁਖੀ ਸੂਬਿਆਂ ਵਿਰੁਧ ਕੋਈ ਅਜਿਹੀ ਸਮੱਗਰੀ ਪ੍ਰਾਪਤ ਨਾ ਹੋ ਸਕੀ ਜਿਸ ਨਾਲ ਉਨ੍ਹਾਂ ਤੇ ਮੁਕਦਮਾ ਚਲਾਇਆ ਜਾ ਸਕਦਾ। ਪਰ ਅਧਿਕਾਰੀਆਂ ਦੀ ਸੂਚਨਾ ਤੋਂ ਸਰਕਾਰ ਨੂੰ ਇਸ ਗੱਲ ਦੀ ਚਿੰਤਾ ਵਧਦੀ ਜਾ ਰਹੀ ਸੀ ਕਿ ਨਾਮਧਾਰੀ ਪੰਥ ਤੇ ਕੂਕਾ ਅੰਦੋਲਨ ਦੀ ਸ਼ਕਤੀ ਨੂੰ ਕਿਸ ਤਰ੍ਹਾਂ ਰੋਕਿਆ ਜਾਵੇ। ਸਤਿਗੁਰੂ ਰਾਮ ਸਿੰਘ ਦਾ ਕਾਰਜਕ੍ਰਮ ਤੇ ਕਾਰਜਪ੍ਰਣਾਲੀ ਸ਼ਾਂਤਮਈ ਸੀ। ਉਹ ਹਥਿਆਰ ਬੰਦ ਜਦੋ ਜਹਿਦ ਜਾਂ ਹਿੰਸਾਤਮਕ ਉਪਦਰ ਦੇ ਸਦਾ ਹੀ ਵਿਰੋਧੀ ਸਨ। ਪੂਰੀ ਤਾਕਤ ਨਾਲ ਉਨ੍ਹਾਂ ਨੇ ਆਪਣੇ ਸਿਖਾਂ ਨੂੰ ਸਦਾ ਹੀ ਕਾਬੂ ਵਿਚ ਰਖਣ ਦੀ ਪੂਰੀ ਕੋਸ਼ਿਸ਼ ਕੀਤੀ। ਅੰਤ ਵਿਚ ਜਦੋਂ ਸਰਦਾਰ ਹੀਰਾ ਸਿੰਘ ਤੇ ਸਰਦਾਰ ਲਹਿਣਾ ਸਿੰਘ, ਉਨ੍ਹਾਂ ਦਾ ਹੁਕਮ, ਬੇਨਤੀ ਤੇ ਵਾਸਤਾ ਮੰਨਣ ਤੋਂ ਕੰਨੀ ਕਤਰਾਏ ਤੇ ਲਗ ਭਗ ੧੨੪ ਕੂਕਿਆਂ ਨਾਲ ਮਲੇਰ ਕੋਟਲਾ ਰਿਆਸਤ ਤੇ ਹਮਲਾ ਕਰਨ ਲਈ ਚੱਲ ਪਏ ਤਾਂ ਸਤਿਗੁਰੂ ਜੀ ਨੇ ਡਿਪਟੀ ਇਨਸਪੈਕਟਰ ਸਰ ਫਰਾਜ਼ ਖਾਂ ਤੇ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਲਾਰੇਂਸ ਕਾਵਨ ਨੂੰ ਤੁਰਤ ਸੂਚਨਾ ਤੇ ਚਿਤਾਵਨੀ ਦੇ ਦਿਤੀ। ਉਹ ਇਨ੍ਹਾਂ ਨੂੰ ਸਮੇਂ ਸਿਰ ਰੋਕਣ ਤੋਂ ਅਸਮਰਥ ਰਹੇ ਤੇ ਆਪਣੇ ਫਰਜ਼ ਨਿਭਾਉਣ ਵਿਚ ਉਨ੍ਹਾਂ ਨੇ ਢਿਲ ਵਰਤੀ। ਪਿਛੋਂ ਜਾ ਕੇ ਜਿੰਨੇ ਵੀ ਮੁਕਦਮੇ ਚਲੇ ਤੇ ਬਿਆਨ ਹੋਏ ਉਨ੍ਹਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਤੇ ਕੋਈ ਵੀ ਦੋਸ਼ ਨਾ ਲੱਗ ਸਕਿਆ। ਉਨ੍ਹਾਂ ਵਿਰੁਧ ਵਰਤਣ ਲਈ ਕੇਵਲ ਇਕੋ ਹਥਿਆਰ ਹੀ ਹਿੰਦ ਸਰਕਾਰ ਕੋਲ ਰਹਿ ਗਿਆ ਸੀ ਕਿ ਉਹ ਬਿਨਾਂ ਮੁਕੱਦਮਾ ਚਲਾਇਆਂ, ਮਲੇਰ ਕੋਟਲਾ ਕਾਂਡ ਦਾ ਬਹਾਨਾ ਲਾ ਕੇ, ਕੁਝ ਸੂਬਿਆਂ ਸਮੇਤ ਗੁਰੂ ਰਾਮ ਸਿੰਘ ਨੂੰ ੧੮੧੮ ਦੇ ਰੈਗੂਲੇਸ਼ਨ ੩ ਦੇ ਅਧੀਨ ਦੇਸ਼ ਨਿਕਾਲਾ ਦੇ ਦੇਵੇ।

ਇਸ ਮਨੋਰਥ ਨਾਲ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ੧੬ ਜਨਵਰੀ ਨੂੰ ਵਾਇਸਰਾਇ ਨੂੰ ਤਾਰ ਦਿਤੀ, "ਦੇਸ਼ ਉਦੋਂ ਤਕ ਸੁਰਖਿਅਤ ਨਹੀਂ ਜਦ ਤਕ ਆਗੂ ਸੁਤੰਤਰ ਹਨ। ਇਸ ਲਈ ਮੈਂ ਫੋਰਸਾਈਥ (ਕਮਿਸ਼ਨਰ ਅੰਬਾਲਾ) ਨੂੰ

ਰਾਮ ਸਿੰਘ ਤੇ ਪ੍ਰਮੁਖ ਸੂਬਿਆਂ ਨੂੰ ਗ੍ਰਿਫਤਾਰ ਕਰਨ ਦਾ ਅਧਿਕਾਰ ਦੇ ਦਿਤਾ ਹੈ।" ਕਾਵਨ ਨੇ ਗੁਰੂ ਰਾਮ ਸਿੰਘ ਨੂੰ ੧੬ ਜਨਵਰੀ ਨੂੰ ਮਲੌਦ ਬੁਲਾ ਕੇ ਭੈਣੀ ਸਾਹਿਬ ਵਾਪਸ ਭੇਜ ਦਿਤਾ ਸੀ।

ਇਸ ਤਾਰ ਪਿਛੋਂ ੧੬ ਜਨਵਰੀ ੧੮੭੨ ਨੂੰ ਹੀ ਪੰਜਾਬ ਸਰਕਾਰ ਦੇ ਸਕੱਤਰ ਨੇ ਹਿੰਦ ਸਰਕਾਰ ਦੇ ਸਕੱਤਰ ਨੂੰ ਆਪਣੇ ਪਤਰ ਵਿਚ ਲਿਖਿਆ ਕਿ ਲੈਫਟੀਨੈਂਟ ਗਵਰਨਰ ਨੇ ਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਨੌਂ ਅਤੀ ਪ੍ਰਭਾਵਸ਼ਾਲੀ ਸੂਬਿਆਂ ਦੀ ਗ੍ਰਿਫਤਾਰੀ ਦੇ ਹੁਕਮ ਦੇ ਦਿਤੇ ਹਨ। ਜਿੰਨੀ ਛੇਤੀ ਸੰਭਵ ਹੋਇਆ ਗੁਰੂ ਰਾਮ ਸਿੰਘ ਗ੍ਰਿਫਤਾਰ ਕੀਤੇ ਜਾਣਗੇ। ਗ੍ਰਿਫਤਾਰੀ ਤੋਂ ਪਿਛੋਂ ਉਹ ਤੁਰਤ ਇਲਾਹਾਬਾਦ ਭੇਜ ਦਿਤੇ ਜਾਣਗੇ ਕਿਉਂਕਿ ਲੈਫਟੀਨੈਂਟ ਗਵਰਨਰ ਉਨ੍ਹਾਂ ਨੂੰ ਪੰਜਾਬ ਵਿਚ ਰਖਣਾ ਉਚਿਤ ਨਹੀਂ ਸਮਝਦੇ। ਨਾਲ ਹੀ ਇਹ ਵੀ ਬੇਨਤੀ ਕੀਤੀ ਕਿ ਵਾਇਸਰਾਇ ਉਨ੍ਹਾਂ ਦੇ ਵਾਰੰਟ ੧੮੧੮ ਦੇ ਰੈਗੂਲੇਸ਼ਨ ਤਿੰਨ ਦੇ ਅਧੀਨ ਜਾਰੀ ਕਰ ਦੇਣ। ਦੂਜੀ ਚਿਠੀ ਵਿਚ, ਅਗਲੇ ਦਿਨ ਪਹਾੜਾ ਸਿੰਘ ਦਾ ਨਾਂ ਵੀ ਇਸ ਸੂਚੀ ਵਿਚ ਸ਼ਾਮਲ ਕਰਨ ਦੀ ਪ੍ਰਾਰਥਨਾ ਕੀਤੀ। ਇਸ ਪਿਛੋਂ ਕਮਿਸ਼ਨਰ ਫੋਰਸਾਈਥ ਨੇ ਗੁਰੂ ਰਾਮ ਸਿੰਘ ਦੇ ਪੰਜਾਬੋਂ ਬਾਹਰ ਭੇਜੇ ਜਾਣ ਅਤੇ ਉਨ੍ਹਾਂ ਨੂੰ ਸ਼ਾਹੀ ਕੈਦੀ ਬਣਾਏ ਜਾਣ ਦੇ ਸੰਖੇਪ ਕਾਰਨ ਦਸੇ ਹਨ ਜਿਨ੍ਹਾਂ ਵਿਚ ਸਿਰਫ ਉਸ ਦੇ ਆਪਣੇ ਸ਼ੰਕੇ ਤੇ ਵਿਚਾਰਾਂ ਦਾ ਵਿਸ਼ਲੇਸ਼ਣ ਹੈ। ਫਿਰ ਵੀ, ਗੁਰੂ ਰਾਮ ਸਿੰਘ ਦਾ ਕੋਈ ਅਪਰਾਧ ਸਿਧ ਨਹੀਂ ਕੀਤਾ ਜਾ ਸਕਿਆ।

ਕਮਿਸ਼ਨਰ ਨੇ ਕਰਨਲ ਬੇਲੀ ਨੂੰ ਹੁਕਮ ਦਿਤਾ ਕਿ ਸਤਿਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰੇ। ਲੁਧਿਆਣਿਉਂ ਤੁਰਨ ਪਿਛੋਂ ਰਸਤੇ ਵਿਚ ਬੇਲੀ ਨੂੰ ਪਤਾ ਲਗਾ ਕਿ ਡਿਪਟੀ ਇਨਸਪੈਕਟਰ ਗੁਲਾਬ ਸਿੰਘ ਉਨਾਂ ਨੂੰ ਗ੍ਰਿਫਤਾਰ ਕਰਨ ਭੈਣੀ ਸਾਹਿਬ ਚਲਾ ਗਿਆ ਹੈ। ਕਰਨਲ ਬੇਲੀ ਰੁਕ ਗਿਆ। ਕਰਨਲ ਬੇਲੀ ਨੇ ਭੈਣੀ ਸਾਹਿਬ ਦੇ ਬਾਹਰੋਂ ਹੀ ਗੁਰੂ ਜੀ ਨੂੰ ਸਰਕਾਰੀ ਬੁਲਾਵੇ ਦਾ ਸੁਨੇਹਾ ਭੇਜਿਆ। ਸਤਿਗੁਰੂ ਤਾਂ ਉਸ ਸਮੇਂ ਦੀ ਉਡੀਕ ਵਿਚ ਸਨ ਹੀ। ਉਨ੍ਹਾਂ ਨੇ ਕਾਲੀ ਕੰਬਲੀ ਪਹਿਨੀ ਤੇ ਘੋੜੀ ਦੀ ਬਜਾਇ ਗਡੇ ਦੀ ਸਵਾਰੀ ਕਰ ਕੇ ਹੀ ਤਿਆਰ ਹੋ ਗਏ। ਉਨ੍ਹਾਂ ਦੇ ਪਿਤਾ ਜੀ ਪ੍ਰੇਮ ਨਾਲ ਵੈਰਾਗੀ ਹੋ ਗਏ। ਸਤਿਗੁਰੂ ਜੀ ਦੇ ਭਾਈ ਮਹਾਰਾਜ ਬੁਧ ਸਿੰਘ ਜੀ ਨੂੰ ਉਨ੍ਹਾਂ ਨੇ ਉਪਦੇਸ਼ ਦਿਤਾ, "—ਸੰਗਤ ਨੂੰ ਧੀਰਜ ਦਿਉ ਤੇ ਦੇਸ਼ ਸੇਵਾ ਵਿਚ ਲਾਈ ਰਖੋ।" ਜੈਕਾਰਾ ਬੁਲਾ ਕੇ ਸਤਿਗੁਰੂ

ਜੀ ਨੇ ਗੱਡਾ ਹੱਕਣ ਦਾ ਹੁਕਮ ਦਿਤਾ । ਲੁਧਿਆਣੇ ਦੀ ਸੜਕ ਤੇ ਭੈਣੀ ਸਾਹਿਬ ਤੋਂ ਇਕ ਮੀਲ ਬਾਹਰ ਬਹੁਤ ਸਾਰੀ ਪੁਲਸ ਤੇ ਗੋਰਖਾ ਪਲਟਨ ਉਨ੍ਹਾਂ ਦੀ ਉਡੀਕ ਕਰ ਰਹੀ ਸੀ । ਰਾਤ ਪੈਂਦਿਆਂ ਪੈਂਦਿਆਂ ਇਸ ਲਸ਼ਕਰ ਨਾਲ ਸਤਿਗੁਰੂ ਜੀ ਲੁਧਿਆਣੇ ਪਹੁੰਚ ਗਏ । ਕਮਿਸ਼ਨਰ ਫੋਰਸਾਈਥ ਨੇ ਲਿਖਿਆ ਹੈ ਕਿ "ਮੈਂ ਕੂਕਿਆਂ ਦੇ ਨੇਤਾ ਰਾਮ ਸਿੰਘ ਨੂੰ ਕੈਦ ਕਰਨ ਦੀ ਆਗਿਆ ਲਾਟ ਸਾਹਿਬ ਤੋਂ ਮੰਗੀ ਪਰ ਸਫਲ ਨਾ ਹੋਇਆ । ਇਸ ਲਈ ਆਗਿਆ ਪ੍ਰਾਪਤ ਕਰਨ ਤੋਂ ਬਿਨਾਂ ਹੀ ਤੁਰਨ ਲਈ ਮਜਬੂਰ ਹੋ ਗਿਆ । ਮੇਰਾ ਕੰਮ ਰਾਮ ਸਿੰਘ ਨੂੰ ਗ੍ਰਿਫਤਾਰ ਕਰਵਾਉਣਾ ਸੀ ਜਿਸ ਲਈ ਬੜੀ ਸਾਵਧਾਨੀ ਦੀ ਲੋੜ ਸੀ । ਮੈਂ ਉਨ੍ਹਾਂ ਨੂੰ ਰਾਤੀਂ ਆਪਣੇ ਪਾਸ ਬੁਲਾਇਆ ਤੇ ਹੁਕਮ ਦਿਤਾ ਕਿ ਇਕ ਵਿਸ਼ੇਸ਼ ਰੇਲ ਗਡੀ ਤਿਆਰ ਰਖੀ ਜਾਇ । ਜਿਉਂ ਹੀ ਉਹ ਲੁਧਿਆਣੇ ਪਹੁੰਚਣ ਉਨ੍ਹਾਂ ਨੂੰ ਪਹਿਲਾਂ ਤੋਂ ਹੀ ਤਿਆਰ ਰਖੀ ਗਈ ਗਾਰਦ ਦੇ ਹਵਾਲੇ ਕਰ ਦਿਤਾ ਜਾਵੇ ਤੇ ਰੇਲ ਰਾਹੀਂ ਦਿੱਲੀ ਭੇਜ ਦਿਤਾ ਜਾਵੇ । ਇਸ ਦੀ ਸੂਚਨਾ ਤਾਰ ਰਾਹੀਂ ਲੈਫਟੀਨੈਂਟ ਗਵਰਨਰ ਨੂੰ ਦੇ ਦਿਤੀ ਤੇ ਉਸ ਨੇ ਇਸ ਦੀ ਪੁਸ਼ਟੀ ਕਰ ਦਿਤੀ ।"

੧੮ ਜਨਵਰੀ ੧੮੭੨ ਨੂੰ ਸਵੇਰੇ ੪ ਵਜੇ ਸਤਿਗੁਰੂ ਰਾਮ ਸਿੰਘ ਨੂੰ ਉਨ੍ਹਾਂ ਦੇ ਸੇਵਕ ਨਾਨੂ ਸਿੰਘ, ਸੂਬਾ ਲੱਖਾ ਸਿੰਘ, ਸੂਬਾ ਸਾਹਿਬ ਸਿੰਘ ਤੇ ਸੂਬਾ ਜਵਾਹਰ ਸਿੰਘ ਦੇ ਨਾਲ ਲੁਧਿਆਣੇ ਤੋਂ ਇਲਾਹਾਬਾਦ ਨੂੰ ਤੋਰ ਦਿਤਾ ਗਿਆ । ਇਲਾਹਾਬਾਦ ਪਹੁੰਚਣ ਤੇ ਉਹ ਪ੍ਰਯਾਗ ਦੇ ਕਿਲੇ ਵਿਚ ਨਜ਼ਰਬੰਦ ਕਰ ਦਿਤੇ ਗਏ ।

ਸਤਿਗੁਰੂ ਰਾਮ ਸਿੰਘ ਨੂੰ ਇਲਾਹਬਾਦ ਭੇਜਣ ਪਿਛੋਂ ਫੋਰਸਾਈਥ ਨੇ ਕਰਨਲ ਬੇਲੀ ਨੂੰ ਭੈਣੀ ਸਾਹਿਬ ਭੇਜਿਆ । ਬੇਲੀ ੧੮ ਜਨਵਰੀ ਸਵੇਰੇ ੪੦ ਗੋਰਖਾ ਘੋੜਸਵਾਰ ਲੈ ਕੇ ਭੈਣੀ ਸਾਹਿਬ ਪੁਜਾ । ਉਥੇਂ ਸੂਬਿਆਂ ਨੂੰ ਗ੍ਰਿਫਤਾਰ ਕਰਕੇ ਲੁਧਿਆਣੇ ਭੇਜ ਦਿਤਾ । ਇਨ੍ਹਾਂ ਵਿਚੋਂ ਚਹੁੰ ਨੂੰ ਵਿਸ਼ੇਸ਼ ਗੱਡੀ ਰਾਹੀਂ ਇਲਾਹਬਾਦ ਭੇਜ ਦਿਤਾ ਗਿਆ । ਬੇਲੀ ਦੇ ਕਥਨ ਅਨੁਸਾਰ ਭੈਣੀ ਸਾਹਿਬ ਵਿਚ ਉਦੋਂ ਕੇਵਲ ੧੫੦ ਕੂਕੇ ਸਨ । ਉਨ੍ਹਾਂ ਵਿਚ ਕਈ ਇਸਤਰੀਆਂ ਵੀ ਸਨ ਜੋ ਚਰਖਾ ਕੱਤ ਕੇ ਗੁਰੂ ਘਰ ਦੀ ਸੇਵਾ ਕਰਦੀਆ ਸਨ । ਸਭ ਨੂੰ ਭੈਣੀ ਸਾਹਿਬ ਤੋਂ ਬਾਹਰ ਕਢ ਦਿਤਾ ਗਿਆ । ਸਤਿਗੁਰੂ ਰਾਮ ਸਿੰਘ ਦੇ ਘਰ ਦੀ ਤਲਾਸ਼ੀ

ਲਈ ਗਈ। ਨੇੜੇ ਤੇੜੇ ਦੇ ਪਿੰਡਾਂ ਦੇ ਨੰਬਰਦਾਰ ਵੀ ਉਥੇ ਪਹੁੰਚੇ ਹੋਏ ਸਨ। ਉਥੋਂ ੩੬ ਟਕੂਏ, ਕਈ ਚੱਕਰ, ੯ ਗੰਡਾਸੇ ਤੇ ਬਹੁਤ ਸਾਰੀਆਂ ਲਾਠੀਆਂ ਤੇ ਖੱਖਰੀਆਂ ਮਿਲੀਆਂ। ਦੋ ਦਿਨਾਂ ਦੀ ਤਲਾਸ਼ੀ ਵਿਚ ਵਖੋ ਵਖ ਥਾਵਾਂ ਤੋਂ ੧੫੦੦ ਰੁਪਏ ਨਕਦ ਤੇ ਸੋਨੇ ਚਾਂਦੀ ਦੇ ਗਹਿਣੇ ਮਿਲੇ । ਇਸ ਤੋਂ ਬਿਨਾਂ ਕੀਮਤੀ ਦੁਸ਼ਾਲੇ, ਕਿਨਾਰੀਆਂ ਤੇ ਵੇਲ ਬੂਟੇ ਵਾਲੇ ਬਸਤਰ ਵੀ ਪ੍ਰਾਪਤ ਹੋਏ। ਇਹ ਸਭ ਸਮਾਨ ਇਕ ਸੰਦੂਕ ਵਿਚ ਬੰਦ ਕਰਕੇ ਸਰਕਾਰੀ ਖਜ਼ਾਨੇ ਵਿਚ ਸੁਰਖਿਅਤ ਰਖਣ ਲਈ ਭੇਜਿਆ ਗਿਆ । ਘਰਾਂ ਨੂੰ ਜੰਦਰੇ ਮਾਰੇ ਗਏ। ਗੁਰੂ ਘਰ ਦੇ ਆਸਰੇ ਰਹਿਣ ਵਾਲੇ ਲੋਕਾਂ ਨੂੰ ਉਥੋਂ ਕੱਢ ਦਿਤਾ ਗਿਆ। ਇਕ ਡਿਪਟੀ ਇਨਸਪੈਕਟਰ ਅਧੀਨ ੨੦ ਸਿਪਾਹੀਆਂ ਦੀ ਗਾਰਦ ਉਥੇ ਰਖੀ ਗਈ। ਤਬੇਲੇ ਦੀ ਦੇਖ ਰੇਖ ਲਈ ਕੁਝ ਬੰਦੇ ਉਥੇ ਛਡ ਦਿਤੇ ਗਏ। ਤਬੇਲੇ ਵਿਚ ੨੨ ਪਸ਼ੂ ਸਨ। ਘਰ ਵਿਚ ਸਿਰਫ਼ ਸਤਿਗੁਰੂ ਜੀ ਦੇ ੯੦ ਵਰ੍ਹਿਆਂ ਦੇ ਪਿਤਾ, ਛੋਟੇ ਭਾਈ ਤੇ ਸਾਹਿਬਜ਼ਾਦੀਆਂ ਸਨ। ਉਨ੍ਹਾਂ ਦੀ ਸੇਵਾ ਲਈ ਦੋ ਇਸਤਰੀਆਂ ਤੇ ਤਿੰਨ ਬੰਦਿਆਂ ਨੂੰ ਭੈਣੀ ਸਾਹਿਬ ਵਿਚ ਰਹਿਣ ਦਾ ਹੁਕਮ ਦਿਤਾ ਗਿਆ। ਗੁਰੂ ਜੀ ਦੀ ਕਪੜੇ ਦੀ ਦੁਕਾਨ ਦੇ ਪ੍ਰਬੰਧਕ ਤੇ ਹਜ਼ੂਰੀ ਸੇਵਕ ਨੂੰ ਵੀ ਉਥੇ ਰਹਿਣ ਦੀ ਆਗਿਆ ਦੇ ਦਿਤੀ ਗਈ । ਇਸ ਪਿਛੋਂ ਇਸ ਸੂਹ ਦੇ ਆਧਾਰ ਤੇ ਕਿ ਭੈਣੀ ਸਾਹਿਬ ਵਿਚ ਦੋ ਲੱਖ ਰੁਪਏ ਤੇ ਅਣਗਿਣਤ ਹਥਿਆਰ ਕਿਸੇ ਗੁਪਤ ਥਾਂ ਪਏ ਹਨ, ਪੰਜਾਬ ਸਰਕਾਰ ਦੇ ਹੁਕਮ ਤੇ ਭੈਣੀ ਸਾਹਿਬ ਵਿਚ ਦੋ ਵਾਰ ਬੜੀ ਸਖਤੀ ਨਾਲ ਤਲਾਸ਼ੀ ਕੀਤੀ ਗਈ ਪਰ ਖ਼ਜਾਨਾ ਤੇ ਹਥਿਆਰ ਕਿਤਿਉਂ ਨਾ ਮਿਲੇ।

ਸਤਿਗੁਰੂ ਰਾਮ ਸਿੰਘ ਨੂੰ ਉਨ੍ਹਾਂ ਦੇ ਸੂਬਿਆਂ ਤੇ ਪਟਿਆਲੇ ਦੇ ਸਰਦਾਰ ਮੰਗਲ ਸਿੰਘ ਨਾਲ ੧੦ ਮਾਰਚ ੧੮੭੨ ਤਕ ਇਲਾਹਾਬਾਦ ਦੇ ਕਿਲੇ ਵਿਚ ਹੀ ਬੰਦ ਰਖਿਆ ਗਿਆ। ਹਿੰਦ ਸਰਕਾਰ ਦੇ ਸਕਤਰ ਨੇ ੮ ਮਾਰਚ ਨੂੰ ਪੰਜਾਬ ਸਰਕਾਰ ਦੇ ਸਕਤਰ ਨੂੰ ਲਿਖਿਆ ਕਿ ਕੌਂਸਲ ਵਿਚ ਗਵਰਨਰ ਜਨਰਲ ਦੀ ਰਾਇ ਅਨੁਸਾਰ (ਗੁਰੂ) ਰਾਮ ਸਿੰਘ ਨੂੰ ਨਜ਼ਰਬੰਦ ਰਖਣ ਅਤੇ ਛਡਣ ਕਾਰਨ ਦੇਸ ਦੀ ਸ਼ਾਂਤੀ ਤੇ ਸਥਿਰਤਾ ਭੰਗ ਹੋਣ ਦੇ ਕਾਫ਼ੀ ਪ੍ਰਮਾਣ ਹਨ। ਉਨ੍ਹਾਂ ਤੋਂ ਬਿਨਾਂ ਬਾਕੀ ਜੋ ੧੦ ਸੂਬੇ ਹਨ ਉਨ੍ਹਾਂ ਵਿਰੁਧ ਹਿੰਦ ਸਰਕਾਰ ਪਾਸ ਕਾਫ਼ੀ ਸਬੂਤ ਨਹੀਂ ਹਨ ਕਿ ਉਹ ਸਚਮੁਚ ਹੀ ਖਤਰਨਾਕ ਵਿਅਕਤੀ ਹਨ।

ਹਿੰਦ ਸਰਕਾਰ ਨੇ ੯ ਮਾਰਚ ੧੮੭੨ ਨੂੰ ਬਰਮਾ ਦੇ ਚੀਫ਼ ਕਮਿਸ਼ਨਰ ਨੂੰ ਲਿਖਿਆ ਕਿ "ਰਾਮ ਸਿੰਘ ਨੂੰ ਬਰਮਾ ਵਿਚ ਨਜ਼ਰਬੰਦ ਰਖਿਆ ਜਾਂਦਾ ਹੈ। ਤੁਹਾਨੂੰ ਆਗਿਆ ਦਿਤੀ ਜਾਂਦੀ ਹੈ ਕਿ ਉਨ੍ਹਾਂ ਨੂੰ ਆਪਣੀ ਹਿਰਾਸਤ ਵਿਚ ਰਖੋ। ਕੌਂਸਲ ਵਿਚ ਗਵਰਨਰ ਜਨਰਲ, ਅਤੇ ੧੮੧੮ ਦੇ ਰੈਗੂਲੇਸ਼ਨ ਤਿੰਨ ਦੇ ਅਧੀਨ ਬਣੇ ਨਿਯਮਾਂ ਅਨੁਸਾਰ ਉਨ੍ਹਾਂ ਨਾਲ ਸਲੂਕ ਕੀਤਾ ਜਾਵੇ।" ਗੁਰੂ ਰਾਮ ਸਿੰਘ ਨੂੰ ਸਮੁੰਦਰੀ ਜਹਾਜ਼ ਰਾਹੀਂ ੧੧ ਮਾਰਚ ੧੮੭੨ ਨੂੰ ਬਰਮਾ ਰਵਾਨਾ ਕਰ ਦਿਤਾ ਗਿਆ। ਗੁਰੂ ਰਾਮ ਸਿੰਘ ਦੇ ਨਾਲ ਇਕ ਸੇਵਕ ਵੀ ਸੀ। ਹੁਕਮ ਸੀ ਕਿ ਗੁਰੂ ਰਾਮ ਸਿੰਘ ਨਾਲ ਕੋਈ ਸਖਤੀ ਨਾ ਵਰਤੀ ਜਾਇ। ਉਨ੍ਹਾਂ ਨੂੰ ਕਸਰਤ ਕਰਨ ਤੇ ਸਿਹਤ ਵਾਸਤੇ ਹਵਾਖੋਰੀ ਕਰਨ ਦੀ ਪੂਰੀ ਖੁਲ੍ਹ ਦਿਤੀ ਜਾਵੇ। ੧੬ ਮਾਰਚ ੧੮੭੨ ਨੂੰ ਇਕ ਸੇਵਕ ਸਮੇਤ ਗੁਰੂ ਰਾਮ ਸਿੰਘ ਜੀ ਰੰਗੂਨ ਪੁਜੇ। ਉਥੇ ਉਨ੍ਹਾਂ ਨੂੰ ਕੇਂਦਰੀ ਜੇਲ੍ਹ ਦੇ ਇਕ ਵਖ ਕਮਰੇ ਵਿਚ ਰਖਿਆ ਗਿਆ। ਉਸ ਸਥਾਨ ਬਾਰੇ ਬਰਮਾ ਦੇ ਜੇਲ੍ਹ ਦੇ ਇਨਸਪੈਕਟਰ ਜਨਰਲ ਨੇ ਸੂਚਨਾ ਦਿਤੀ ਕਿ ਸ਼ਾਹੀ ਕੈਦੀ ਰਾਮ ਸਿੰਘ ਨੂੰ ਮਕਾਨ ਦੀ ਉਪਰਲੀ ਮੰਜ਼ਲ ਵਿਚ ਰਖਿਆ ਗਿਆ ਹੈ। ਇਸ ਵਿਚ ਖੂਹੀ, ਰਸੋਈ ਤੇ ਗੁਸਲਖਾਨਾ ਹਨ। ਉਨ੍ਹਾਂ ਨੂੰ ਪਲੰਘ, ਕੁਰਸੀਆਂ ਤੇ ਪਖਾ ਆਦਿ ਦਿਤੇ ਗਏ ਹਨ। ਉਹ ਜੋ ਚਾਹੁਣ ਸੋ ਕਰ ਸਕਦੇ ਹਨ। ਆਪਣੇ ਘਰ ਵਿਚ ਘੁੰਮਣ ਫਿਰਨ ਦੀ ਉਨ੍ਹਾਂ ਨੂੰ ਖੁਲ੍ਹ ਹੈ। ਰਾਤੀਂ ਜੰਦਰਾ ਨਹੀਂ ਲਾਇਆ ਜਾਂਦਾ। ਗਰਮੀਆਂ ਵਿਚ ਉਹ ਬਾਹਰ ਜ਼ਮੀਨ ਤੇ ਸੌਂਦੇ ਹਨ। ਉਨ੍ਹਾਂ ਤੇ ਪਾਬੰਦੀ ਸਿਰਫ ਇੰਨੀ ਹੈ ਕਿ ਉਹ ਬਾਹਰਲੀ ਦੁਨੀਆਂ ਨਾਲ ਸੰਪਰਕ ਨਹੀਂ ਰਖ ਸਕਦੇ। ਉਨ੍ਹਾਂ ਕੋਲ, ਉਨ੍ਹਾਂ ਦੇ ਆਪਣੇ ਇਕ ਸੇਵਕ ਤੋਂ ਬਿਨਾਂ, ਉਚੀ ਕੁਲ ਦੇ ਤਿੰਨ ਹੋਰ ਹਿੰਦੂ ਨੌਕਰ ਰਖੇ ਗਏ ਹਨ। ਉਨ੍ਹਾਂ ਪਾਸ ਇਕ ਗਊ ਵੀ ਹੈ। ਭਾਵੇਂ ਉਨ੍ਹਾਂ ਦੀਆਂ ਲੋੜਾਂ ਬਹੁਤ ਸਧਾਰਨ ਹਨ ਫਿਰ ਵੀ ਉਨ੍ਹਾਂ ਨੂੰ ਹਰ ਤਰ੍ਹਾਂ ਦੇ ਭੋਜਨ ਦੀ ਸਹੂਲਤ ਹੈ। ਉਨ੍ਹਾਂ ਅਤੇ ਉਨ੍ਹਾਂ ਦੇ ਸੇਵਕ ਨਾਨੂ ਸਿੰਘ ਦਾ ੪੦ ਰੁਪਏ ਮਾਸਕ ਖਰਚ ਹੈ। ਸਾਰੇ ਸਮਾਨ ਤੇ ਕੁਲ ੧੬੫ ਰੁਪਏ ਖਰਚ ਕੀਤਾ ਗਿਆ ਹੈ। ਸਿਹਤ ਉਨ੍ਹਾਂ ਦੀ ਚੰਗੀ ਹੈ ਪਰ ਉਹ ਉਦਾਸ ਤੇ ਬੇਚੈਨ ਰਹਿੰਦੇ ਹਨ। ਖਾਸ ਕਰਕੇ ਰਾਤ ਨੂੰ ਗਰਮੀ ਦੀ ਸ਼ਿਕਾਇਤ ਕਰਦੇ ਹਨ। ਭਾਵੇਂ ਉਨ੍ਹਾਂ ਦਾ ਮਕਾਨ ਇੰਨਾ ਠੰਢਾ ਹੈ ਜਿੰਨਾ ਇਸ ਮੌਸਮ ਵਿਚ ਰੰਗੂਨ ਵਿਚ ਕੋਈ ਵੀ ਹੋਰ ਮਕਾਨ ਹੋ ਸਕਦਾ ਹੈ। ਉਨ੍ਹਾਂ ਦੇ

ਸੇਵਕ ਨਾਨੂ ਸਿੰਘ ਨੇ ਲਿਖਤੀ ਬਚਨ ਦਿਤਾ ਹੈ ਕਿ ਉਹ ਰਾਮ ਸਿੰਘ ਨਾਲ ਰਹਿਣ ਲਈ ਉਨ੍ਹਾਂ ਸਭ ਪਾਬੰਦੀਆਂ ਨੂੰ ਸਵੀਕਾਰ ਕਰੇਗਾ ਜੋ ਸਰਕਾਰ ਉਸ ਤੇ ਲਾਇਗੀ ।

ਜੋ ਪਾਬੰਦੀਆਂ ਸਤਿਗੁਰੂ ਰਾਮ ਸਿੰਘ ਤੇ ਲਾਈਆਂ ਗਈਆਂ, ਉਨ੍ਹਾਂ ਕਾਰਨ, ਜੇਲ੍ਹ ਵਿਚ ਰਹਿੰਦਿਆਂ ਹੋਇਆਂ ਉਨ੍ਹਾਂ ਦੀ ਸਿਹਤ ਤੇ ਬੁਰਾ ਪ੍ਰਭਾਵ ਪਿਆ। ਉਨ੍ਹਾਂ ਨੂੰ ਬੁਖਾਰ ਹੋਣ ਲੱਗਾ ਤੇ ਉਨ੍ਹਾਂ ਦਾ ਸੁਭਾਉ ਚਿੜਚਿੜਾ ਹੋ ਗਿਆ। ਇਸ ਤੇ ਬਰਮਾ ਦੇ ਚੀਫ਼ ਕਮਿਸਨਰ ਨੇ ਸਲਾਹ ਦਿਤੀ ਕਿ ਰਾਮ ਸਿੰਘ ਨੂੰ ਉਸ ਇਮਾਰਤ ਵਿਚ ਰਖਿਆ ਜਾਵੇ ਜਿਸ ਵਿਚ ਛਾਉਣੀ ਦਾ ਡਾਕਘਰ ਵੀ ਸੀ ਤੇ ਜਿਸ ਵਿਚ ਦਿੱਲੀ ਦੇ ਪਿਛਲੇ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਰਖਿਆ ਗਿਆ ਸੀ। ਹਿੰਦ ਸਰਕਾਚ ਦੀ ਪ੍ਰਵਾਨਗੀ ਤੇ ਸਤਿਗੁਰੂ ਰਾਮ ਸਿੰਘ ਨੂੰ ਪੰਜ ਮਹੀਨੇ ਪਿਛੋਂ ਸੈਂਟਰਲ ਜੇਲ੍ਹ ਰੰਗੂਨ ਤੋਂ ਬਦਲ ਕੇ ਉਸੇ ਬੰਗਲੇ ਵਿਚ ਰਖਿਆ ਗਿਆ। ਸਤਿਗੁਰੂ ਰਾਮ ਸਿੰਘ ਜੀ ੧੮ ਸਤੰਬਰ ੧੮੮੦ ਤਕ ਉਸੇ ਬੰਗਲੇ ਵਿਚ ਰਹੇ। ਗੁਰੂ ਜੀ ਦੇ ਸਿਖ ਕੁਝ ਲੁਕ ਛਿਪਕੇ ਉਨ੍ਹਾਂ ਕੋਲ ਪਹੁੰਚਦੇ ਰਹੇ ਤੇ ਕੁਛ ਚਿਠੀ-ਪੱਤਰ ਵੀ ਚਲਦਾ ਰਿਹਾ। ਜਦ ਸਰਕਾਰ ਇਸ ਚਿਠੀ ਪੱਤਰ ਨੂੰ ਨਾ ਰੋਕ ਸਕੀ ਤਾਂ ੨੧ ਸਤੰਬਰ ਨੂੰ ਕਿਸ਼ਤੀ ਰਾਹੀਂ ਗੁਰੂ ਜੀ ਨੂੰ ਦਖਣੀ ਬਰਮਾ ਦੇ ਸਮੁੰਦਰੀ ਤਟ ਤੇ ਸਥਿਤ ਸ਼ਹਿਰ ਮਰਗੋਈ ਪਹੁੰਚਾ ਦਿਤਾ ਗਿਆ। ਸਮੁੰਦਰੀ ਕੰਢੇ ਤੇ ਉਨ੍ਹਾਂ ਨੂੰ ਇਕ ਬੰਗਲੇ ਵਿਚ ਰਖਿਆ ਗਿਆ । ਉਸ ਸਮੇਂ ਉਨ੍ਹਾਂ ਤੇ ਸਖਤ ਪਹਿਰਾ ਵੀ ਨਹੀਂ ਸੀ। ਉਨ੍ਹਾਂ ਦੇ ਸਿਖ ਉਥੇ ਵੀ ਉਨ੍ਹਾਂ ਕੋਲ ਪੁਜਦੇ ਰਹੇ। ਪਿਛੋਂ ਸਰਕਾਰ ਨੇ ਐਲਾਨ ਕਰ ਦਿਤਾ ਕਿ ੨੯ ਦਸੰਬਰ ੧੮੮੫ ਵਿਚ ਮਰਗੋਈ ਵਿਚ ਉਹ ਸਰੀਰ ਛਡ ਗਏ। ੩੦ ਦਸੰਬਰ ਸਵੇਰੇ ੯ ਵਜੇ ਟੈਨਾਸਿਰਸ ਵਿਚ ਉਨ੍ਹਾਂ ਦਾ ਸਸਕਾਰ ਕੀਤਾ ਗਿਆ। ਉਥੇ ਹੀ ਉਨ੍ਹਾਂ ਦੀ ਸਮਾਧ ਬਣਾਈ ਗਈ। ਨਾਮਧਾਰੀਆਂ ਦਾ ਵਿਸ਼ਵਾਸ ਇਹ ਹੈ ਕਿ ਸਤਿਗੁਰੂ ਜੀ ਚਮਤਕਾਰਕ ਢੰਗ ਨਾਲ ਉਥੋਂ ਨਿਕਲ ਗਏ ਤੇ ਉਸੇ ਸਰੀਰ ਵਿਚ ਅਜੇ ਜੀਵਤ ਹਨ ਅਤੇ ਸਮਾਂ ਆਉਣ ਤੇ ਜ਼ਰੂਰ ਪ੍ਰਗਟ ਹੋਣਗੇ। ਇਸੇ ਇਕ ਗੱਲ ਤੇ ਉਨ੍ਹਾਂ ਦੇ ਸਿਖ ਉਨ੍ਹਾਂ ਦੇ ਦਰਸਾਏ ਰਸਤਿਆਂ ਤੇ ਚਲ ਰਹੇ ਹਨ । ਸਤਿਗੁਰੂ ਰਾਮ ਸਿੰਘ ਤੇ ਉਨ੍ਹਾਂ ਦੀ ਅਟੁਟ ਸ਼ਰਧਾ ਤੇ ਭਗਤੀ ਹੈ ਤੇ ਇਸੇ ਕਾਰਨ ਉਨ੍ਹਾਂ ਦਾ ਨਾਮ ਹਰ ਇਕ ਨਾਮਧਾਰੀ (ਕੂਕੇ) ਦੀ ਜ਼ਬਾਨ ਤੇ ਹੈ।

# ਕੂਕਾ ਵਿਦਰੋਹ ਦਾ ਸਿੱਟਾ

ਕੂਕਾ ਅੰਦੋਲਨ ਦੇ ਮੋਢੀ ਤੇ ਨਾਮਧਾਰੀ ਪੰਥ ਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਆਦਰਸ਼ਕ ਸਮਾਜ ਸੁਧਾਰਕ ਸਨ। ਉਹ ਉਚ ਕੋਟੀ ਦੇ ਦੇਸ਼ ਭਗਤ, ਦੂਰਦਰਸ਼ੀ, ਰਾਜਨੀਤਿਕ ਤੇ ਨਿਪੁੰਨ ਜਥੇਬੰਦਕ ਸਨ। ਉਨ੍ਹਾਂ ਨੇ ਧਰਮ ਤੇ ਆਜ਼ਾਦੀ ਲਈ ਸੁਦੇਸ਼ੀ ਤੇ ਬਾਈਕਾਟ ਦੇ ਸਾਧਨਾਂ ਦਾ ਅਹਿੰਸਾਤਮਕ ਰੂਪ ਵਿਚ ਪ੍ਰਯੋਗ ਕੀਤਾ। ਵਿਹਾਰਕ ਕਾਰਨਾਂ ਕਰਕੇ ਵੀ ਉਹ ਹਿੰਸਾ ਦੇ ਵਿਰੁਧ ਸਨ। ਉਹ ਭਲੀ ਭਾਂਤ ਸਮਝਦੇ ਸਨ ਕਿ ਅੰਗਰੇਜ਼ੀ ਸ਼ਾਸਕਾਂ ਨੂੰ ਹਥਿਆਰਬੰਦ ਜਦੋ ਜਹਿਦ ਵਿਚ ਹਰਾਉਣਾ ਉਸ ਸਮੇਂ ਕੋਈ ਸੌਖਾ ਕੰਮ ਨਹੀਂ ਸੀ। ਇਸੇ ਲਈ ਹੀ ਉਹ ਆਪਣੀ ਜਥੇਬੰਦੀ ਨੂੰ ਬਹੁਤ ਸੰਭਲ ਕੇ ਸ਼ਾਂਤਮਈ ਰਸਤੇ ਤੇ ਚਲਾ ਰਹੇ ਸਨ। ਉਨ੍ਹਾਂ ਦੇ ਬੇਮਿਸਾਲ ਤੇ ਅਨੋਖੇ ਪ੍ਰਭਾਵ ਤੇ ਕਾਰਜਸ਼ੈਲੀ ਦੀ ਇਹ ਇਕ ਅਸਚਰਜਜਨਕ ਉਦਾਹਰਣ ਸੀ ਕਿ ਉਨ੍ਹਾ ਨੇ ਅੰਮ੍ਰਿਤਸਰ ਤੋਂ ਬੁਚੜਬਧ ਕਰਕੇ ਆਪਣੇ ਸਿੱਖਾਂ ਨੂੰ ਉਨ੍ਹਾਂ ਦੇ ਦੋਸ਼ ਮੰਨਵਾ ਕੇ ਖਿੜੇ ਮਥੇ ਮੌਤ ਦੀ ਸਜ਼ਾ ਕਬੂਲਣ ਲਈ ਅੰਮ੍ਰਿਤਸਰ ਭੇਜ ਦਿਤਾ। ਇਸ ਪਿਛੋਂ ਜਦੋਂ ਸਰਦਾਰ ਹੀਰਾ ਸਿੰਘ ਤੇ ਸਰਦਾਰ ਲਹਿਣਾ ਸਿੰਘ ਦੀ ਅਗਵਾਈ ਹੇਠ ਲਗ ਭਗ ੧੨੪ ਕੂਕੇ ਮਲੌਦ ਅਤੇ ਮਲੇਰ ਕੋਟਲੇ ਤੇ ਧਾਵਾ ਬੋਲਣ ਤੁਰੇ ਤਾਂ ਆਪ ਨੇ ਹਰ ਤਰ੍ਹਾਂ ਅਰਜ਼ ਬੇਨਤੀ ਕਰਕੇ ਉਨ੍ਹਾਂ ਨੂੰ ਰੋਕਣ ਦਾ ਪੂਰਾ ਯਤਨ ਕੀਤਾ। ਜਦੋਂ ਉਹ ਇਸ ਵਿਚ ਸਫਲ ਨਾ ਹੋਏ ਤਦ ਉਨ੍ਹਾਂ ਨੇ ਇਸ ਦੀ ਪੂਰੀ ਸੂਚਨਾ ਡਿਪਟੀ ਇਨਸਪੈਕਟਰ ਜਨਰਲ ਤੇ ਡਿਪਟੀ ਕਮਿਸ਼ਨਰ ਨੂੰ ਦਿਤੀ। ਇਹ ਬੜਾ ਹੌਂਸਲੇ ਵਾਲਾ ਤੇ ਬੁਧੀ ਪੂਰਨ ਕੰਮ ਸੀ। ਅੰਗਰੇਜ਼ ਅਧਿਕਾਰੀਆਂ ਨੇ ਨਾ ਤਾਂ ਇਸ ਦੀ ਚੰਗੀ ਤਰ੍ਹਾਂ ਸ਼ਲਾਘਾ ਕੀਤੀ ਤੇ ਨਾ ਹੀ ਸਮੇਂ ਸਿਰ ਇਸ ਸੂਚਨਾ ਦਾ ਲਾਭ ਹੀ ਉਠਾਇਆ। ਇਸ ਤੋਂ ਉਲਟ, ਉਨ੍ਹਾਂ ਤੇ ਇਹ ਝੂਠਾ ਦੋਸ਼ ਲਾਇਆ ਕਿ ਉਹ ਆਪਣੇ ਸਿੱਖਾਂ ਨੂੰ ਕਾਬੂ ਵਿਚ ਨਾ ਰੱਖ ਸਕੇ ਤੇ ਨਾ ਹੀ ਅੰਮ੍ਰਿਤਸਰ ਆਦਿ ਦੀਆਂ ਦੁਰਘਟਨਾਵਾਂ ਦੀ ਸੂਚਨਾ ਹੀ ਸਰਕਾਰ ਨੂੰ ਦਿਤੀ। ਬੱਸ, ਇਨ੍ਹਾਂ ਦੋਹ ਦੋਸ਼ਾਂ ਦੇ ਆਧਾਰ ਤੇ ੧੮੧੮ ਦੇ ਰੈਗੂਲੇਸ਼ਨ ਤਿੰਨ ਦੇ ਅਧੀਨ ਉਨ੍ਹਾਂ ਨੂੰ ਸ਼ਾਹੀ

ਕੈਦੀ ਬਣਾ ਕੇ ਦੇਸ਼ ਨਿਰਵਾਸਤ ਕਰ ਦਿਤਾ ਗਿਆ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਰਾਮ ਸਿੰਘ ਬੜੇ ਨਿਪੁੰਨ ਜਥੇਬੰਦਕ ਸਨ । ਉਨ੍ਹਾਂ ਦਾ ਪੰਜਾਬ ਨੂੰ ੨੨ ਸੂਬਿਆਂ ਵਿਚ ਵੰਡਣਾ, ਆਪਣੀ ਡਾਕ ਦਾ ਪੂਰੇ ਸੂਬੇ ਵਿਚ ਸਫਲ ਪ੍ਰਬੰਧ ਕਰਨਾ, ਰੇਲ, ਸਰਕਾਰੀ ਸਕੂਲ, ਕਚਹਿਰੀ, ਸਰਕਾਰੀ ਨੌਕਰੀਆਂ ਤੇ ਵਿਦੇਸ਼ੀ ਮਾਲ ਦਾ ਬਾਈਕਾਟ ਅਤੇ ਸੁਦੇਸ਼ੀ ਤੇ ਖੱਦਰ ਦਾ ਪ੍ਰਚਾਰ ਉਨ੍ਹਾਂ ਦੀ ਸੂਝ ਤੇ ਦੂਰ ਦ੍ਰਿਸ਼ਟੀ ਦੇ ਪ੍ਰਮਾਣ ਸਨ । ਬਦੇਸ਼ੀ ਰਾਜ ਤੋਂ ਛੁਟਕਾਰਾ ਪਾਉਣ ਲਈ ੧੯੨੦ ਤੋਂ ਲੈ ਕੇ ਭਾਰਤ ਸੁਤੰਤਰ ਹੋ ਜਾਣ ਤਕ ਮਹਾਤਮਾ ਗਾਂਧੀ ਨੇ ਵੀ ਇਸੇ ਕਾਰਜ ਕ੍ਰਮ ਨੂੰ ਪੂਰਾ ਕਰਨ ਦਾ ਯਤਨ ਕੀਤਾ । ਇਸ ਕੰਮ ਵਿਚ ਆਪ ਗਾਂਧੀ ਜੀ ਦੇ ਅਗਵਾਨੂੰ ਸਨ ।

ਉਸ ਮਹਾਨ ਤੇ ਨਿਰਦੋਸ਼ ਦੇਸ਼ ਭਗਤ ਗੁਰੂ ਨੂੰ ਹਿੰਦ ਸਰਕਾਰ ਨੇ ਸ਼ਾਹੀ ਕੈਦੀ ਬਣਾ ਕੇ ਪੰਜਾਬ ਤੋਂ ਪ੍ਰਯਾਗ ਤੇ ਪ੍ਰਯਾਗ ਤੋਂ ਕਲਕੱਤੇ ਰਾਹੀਂ ਰੰਗੂਨ ਭੇਜਿਆ । ਜਦੋਂ ਉਹ ਕਲਕੱਤੇ ਪੁਜੇ ਤਾਂ ਅੰਗਰੇਜ਼ ਅਖਬਾਰ 'ਦੀ ਇੰਗਲਿਸ਼ਮੈਨ' ਨੇ ਆਪਣੇ ੧੪ ਮਾਰਚ ੧੮੭੨ ਦੇ ਅੰਕ ਵਿਚ ਇਹ ਸਮਾਚਾਰ ਪ੍ਰਕਾਸ਼ਤ ਕੀਤਾ:—ਕੂਕਿਆਂ ਦੇ ਆਗੂ ਰਾਮ ਸਿੰਘ, ਸ਼ਾਹੀ ਕੈਦੀ ਦੇ ਰੂਪ ਵਿਚ ਸੋਮਵਾਰ (੧੨ ਮਾਰਚ) ਦੀ ਸ਼ਾਮ ਨੂੰ ਕਲਕੱਤੇ ਪੁਜੇ ਤੇ ਛੇਤੀ ਹੀ ਰੰਗੂਨ ਭੇਜ ਦਿਤੇ ਗਏ । ਇਕ ਸੇਵਕ ਸਮੇਤ ਉਨ੍ਹਾਂ ਨੂੰ ਯੂਰਪੀਨ ਪੁਲਸ ਅਧਿਕਾਰੀ ਤੇ ਦੇਸੀ ਸਿਪਾਹੀਆਂ ਦੀ ਰਾਖੀ ਅਧੀਨ ਲਿਆਂਦਾ ਗਿਆ । ਉਹ ਛੇ ਫੁਟ ਤੋਂ ਵਧ ਲੰਮੇ ਤੇ ਬਹੁਤ ਬਜ਼ੁਰਗ ਦਿਖਾਈ ਦਿੰਦੇ ਹਨ । ਉਨ੍ਹਾਂ ਦੇ ਵਾਲ, ਦਾੜ੍ਹੀ, ਮੁਛਹਿਰੇ ਤੇ ਕੰਨਾਂ ਦੇ ਵਾਲ ਸੁਫੈਦ ਹਨ । ਅਸੀਂ ਆਸ ਕਰਦੇ ਹਾਂ ਕਿ ਉਨ੍ਹਾਂ ਦੀ ਦੇਖ ਰੇਖ ਧਿਆਨ ਨਾਲ ਕੀਤੀ ਜਾਇਗੀ । ਇਸ ਸਮਾਚਾਰ ਤੋਂ ਸਪਸ਼ਟ ਹੈ ਕਿ ਭਾਰਤ ਵਿਰੋਧੀ ਅੰਗਰੇਜ਼ੀ ਪੱਤਰ ਨੇ ਵੀ ਸਤਿਗੁਰੂ ਜੀ ਪ੍ਰਤੀ ਸਨਮਾਨ ਤੇ ਸਮਵੇਦਨਾ ਪੂਰਨ ਭਾਵ ਵਿਅਕਤ ਕੀਤੇ ਤੇ ਸਰਕਾਰ ਨੂੰ ਉਨ੍ਹਾਂ ਦੀ ਸਮੁਚੀ ਦੇਖ ਰੇਖ ਕਰਨ ਦੀ ਚੇਤਾਵਨੀ ਦਿਤੀ ਸੀ ।

੧੮੭੨ ਵਿਚ ਮੁਸਲਮ ਵਹਾਬੀ ਅੰਦੋਲਨ ਅੰਗਰੇਜ਼ਾਂ ਲਈ ਭਿਆਨਕ ਸਮਸਿਆ ਸੀ । ਕਲਕੱਤੇ ਵਿਚ ਚੀਫ਼ ਜਸਟਿਸ ਨਾਰਮਨ ਨੂੰ ਦਿਨ ਦਿਹਾੜੇ ਇਕ ਵਹਾਬੀ ਅਬਦੁੱਲਾ ਨੇ ਇਸ ਕਰਕੇ ਕਤਲ ਕਰ ਦਿਤਾ ਸੀ ਕਿ ਉਸ ਨੇ ਵਹਾਬੀ ਨੇਤਾ ਅਮੀਰਰੁਦੀਨ ਨੂੰ ਸਜ਼ਾ ਦਿਤੀ ਸੀ । ਇਸੇ ਤਰ੍ਹਾਂ ਅੰਡੇਮਾਨ

ਵਿਚ ਵਹਾਬੀ ਕੈਦੀ ਸ਼ੇਰਅਲੀ ਨੇ ਲਾਰਡ ਮੇਉ ਨੂੰ ਕਤਲ ਕੀਤਾ ਸੀ। ਦੂਜੇ ਬੰਨੇ ਹਿੰਦੂ ਤੇ ਸਿੱਖਾਂ ਨੇ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਕੂਕਾ ਅੰਦੋਲਨ ਚਲਾਇਆ ਸੀ ਜਿਸ ਦਾ ਵਧਦਾ ਹੋਇਆ ਪ੍ਰਭਾਵ ਅੰਗਰੇਜ਼ਾਂ ਨੂੰ ਭੈ ਭੀਤ ਕਰ ਰਿਹਾ ਸੀ। ਗਊ ਹਤਿਆ ਦੇ ਦੋਸ਼ ਵਿਚ ਕੂਕਿਆਂ ਨੇ ਕੁਛ ਬੁਚੜਾਂ ਨੂੰ ਮੌਤ ਦੇ ਘਾਟ ਉਤਾਰਿਆ। ਮਲੌਦ ਤੇ ਮਲੇਰ ਕੋਟਲੇ ਵਿਚ ਜੋ ਘਟਨਾਵਾਂ ਵਾਪਰੀਆਂ ਉਨ੍ਹਾਂ ਦੇ ਫਲ ਸਰੂਪ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ੪੯ ਕੂਕਿਆਂ ਨੂੰ ਬਿਨਾਂ ਮੁਕਦਮਾ ਚਲਾਇਆਂ ਕੇਵਲ ਆਪਣੇ ਹੁਕਮ ਨਾਲ ਤੋਪਾਂ ਨਾਲ ਉਡਵਾ ਦਿਤਾ ਤੇ ਅਗਲੇ ਦਿਨ ਮੁਕਦਮੇ ਦਾ ਢੌਂਗ ਰਚ ਕੇ ਕਮਿਸ਼ਨਰ ਫੋਰਸਾਈਥ ਨੇ ੧੬ ਹੋਰ ਕੂਕਿਆਂ ਨੂੰ ਤੋਪਾਂ ਨਾਲ ਉਡਵਾ ਦਿਤਾ। ਇਸ ਪੂਰੇ ਸਮਾਚਾਰ ਨੂੰ ਅਖਬਾਰਾਂ ਨੇ ਵਿਸਥਾਰ ਸਹਿਤ ਪ੍ਰਕਾਸ਼ਤ ਕੀਤਾ ਤੇ ਕਾਵਨ ਦੀ ਬਹੁਤ ਸਖਤ ਅਲੋਚਨਾ ਕੀਤੀ। ਇਕ ਅਖਬਾਰ ਨੇ ਲਿਖਿਆ, "ਪੂਰਬ ਵਿਚ ਅੰਗਰੇਜ਼ੀ ਰਾਜ ਦੀ ਸਥਿਰਤਾ ਨਿਆਂ ਦੀ ਚਟਾਨ ਤੇ ਖੜੀ ਹੈ। ਚਾਹੇ ਕੁਝ ਵੀ ਹੋਵੇ, ਅਸੀਂ ਆਸ ਕਰਦੇ ਹਾਂ ਕਿ ਸਾਡੇ ਸ਼ਾਸਕ ਇਸ ਤੋਂ ਪਿਛੇ ਨਹੀਂ ਹਟਣਗੇ। ਕੂਕਿਆਂ ਤੋਂ ਪੰਜਾਬ ਨੂੰ ਗੰਭੀਰ ਭੈ ਹੋ ਸਕਦਾ ਹੈ ਪਰ ਨਿਆਂ ਦੇ ਹਿਤਾਂ ਦੀ ਰਖਿਆ ਉਸ ਤੋਂ ਵੀ ਵਧੇਰੇ ਜ਼ਰੂਰੀ ਹੈ।"

ਜਨਵਰੀ—ਫਰਵਰੀ ੧੮੭੨ ਦੇ ਅਖਬਾਰਾਂ ਵਿਚ ਕੂਕਾ ਵਿਦਰੋਹ ਦੀ ਲਗਾਤਾਰ ਚਰਚਾ ਹੋਈ। ਇਕ ਅਖਬਾਰ ਨੇ ਲਿਖਿਆ, "ਕਾਵਨ ਨੂੰ ਕਿਹਨੇ ਅਧਿਕਾਰ ਦਿਤਾ ਸੀ ਕਿ ਉਹ ਉਨ੍ਹਾਂ ਆਦਮੀਆਂ ਨੂੰ, ਜੋ ਉਸ ਦੇ ਹਥ ਵਿਚ ਸਨ ਤੇ ਜਿਨ੍ਹਾਂ ਦੇ ਭੱਜ ਜਾਣ ਦੀ ਕੋਈ ਸੰਭਾਵਨਾ ਨਹੀਂ ਸੀ, ਤੋਪਾਂ ਨਾਲ ਉਡਵਾ ਦੇਵੇ? ਸਾਨੂੰ ਆਸ ਹੈ ਕਿ ਹਿੰਦ ਤੇ ਇੰਗਲੈਂਡ ਦਾ ਲੋਕ ਮਤ ਇਸ ਪ੍ਰਸ਼ਨ ਦਾ ਉਤਰ ਮੰਗੇਗਾ ਤੇ ਪ੍ਰਾਪਤ ਕਰੇਗਾ।——ਕੀ ਕੋਈ ਵੀ ਇਹ ਸੋਚਦਾ ਹੈ ਕਿ ਇਹ ਹਿੰਦ ਜਾਂ ਇੰਗਲੈਂਡ ਦੇ ਹਿਤ ਵਿਚ ਹੈ ਕਿ ਆਪਣੇ ਆਪ ਨੂੰ ਮਜ਼ਬੂਤ ਬਣਾਉਣ ਲਈ ਲੋਕਾਂ ਨੂੰ ਭੈ ਭੀਤ ਕਰ ਕੇ, ਤੋਪਾਂ ਦੇ ਮੂੰਹਾਂ ਅਗੇ ਖੜੇ ਕਰਕੇ, ਸਭ ਨੂੰ ਇਕ ਦਮ ਉਡਾ ਦਿਤਾ ਜਾਵੇ? ਕੀ ਕੋਈ ਸਭਯ ਸਰਕਾਰ ਅਜਿਹਾ ਕਰ ਸਕਦੀ ਹੈ? ਕੋਈ ਵੀ ਸਭਯ ਪਛਮੀ ਕੌਮ ਅਜਿਹੀ ਨਹੀਂ ਜਿਸ ਵਿਚ ਹੀਣ ਤੋਂ ਹੀਣ ਆਦਮੀ ਦਾ ਜੀਵਨ ਕਾਨੂੰਨੀ ਦ੍ਰਿਸ਼ਟੀ ਤੋਂ ਉੱਨਾ ਹੀ ਪਵਿਤਰ ਨਾ ਸਮਝਿਆ ਜਾਂਦਾ ਹੋਵੇ ਜਿੰਨਾ ਕਿ ਰਾਜੇ ਦਾ ਰਾਜ।"

"ਜੇ ਹਿੰਦ ਸਰਕਾਰ ਕਾਵਨ ਦੇ ਕੀਤੇ ਦੀ ਜ਼ਿਮੇਵਾਰੀ ਲੈਂਦੀ ਹੈ ਤਦ ਉਸ ਨੂੰ ਆਪਣੇ ਦੇਸ਼ ਵਿਚ ਲੋਕ ਮਤ ਦੀ ਕਚਹਿਰੀ ਵਿਚ ਉਤਰ ਦੇਣਾ ਪਏਗਾ।"

"ਕੀ ਸਾਡੇ ਪਾਠਕ ਵਿਸ਼ਵਾਸ ਕਰਨਗੇ ਕਿ ੬੬ ਪੁਰਸ਼ਾਂ ਤੇ ਦੋ ਇਸਤਰੀਆਂ ਦਾ ਇੰਨੀ ਬੁਰੀ ਤਰ੍ਹਾਂ ਪਿਛਾ ਕੀਤਾ ਗਿਆ ਕਿ ਉਹ ਬਿਨਾਂ ਭੋਜਨ ਦੇ ਇੰਨਾ ਥੱਕ ਤੇ ਸਿਥਲ ਹੋ ਗਏ ਸਨ ਕਿ ਚਾਰ ਆਦਮੀਆਂ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ?"

"ਇਕ ਸਮਾਂ ਸੀ, ਜਿਸ ਦੀ ਯਾਦ ਅਜੇ ਵੀ ਜੀਵਤ ਹੈ, ਜਦੋਂ ਇੰਗਲੈਂਡ ਘਟੋ ਘਟ ਇੰਨੇ ਹੀ ਭਿਆਨਕ ਖਤਰੇ ਵਿਚ ਸੀ ਜਿੰਨਾ ਕਿ ਪੰਜਾਬ ਜਿਥੇ ਇਹ ਲੋਕ ਤੋਪਾਂ ਨਾਲ ਉਡਾਏ ਗਏ। ਪਰ ਇੰਗਲੈਂਡ ਵਿਚ ਰਾਜ ਸੀ। ਕਿਸੇ ਵੀ ਹਾਲਤ ਵਿਚ ਅਪਰਾਧੀਆਂ ਨੂੰ ਕਿਸੇ ਇਕ ਵਿਅਕਤੀ ਦੀ ਇਛਾ ਅਨੁਸਾਰ ਸਜ਼ਾ ਨਹੀਂ ਸੀ ਦਿੱਤੀ ਜਾ ਸਕਦੀ।"

"ਕਿਹਾ ਜਾਂਦਾ ਹੈ ਕਿ ਕਾਵਨ ਨੇ ਆਪਣੀ ਜ਼ਿਮੇਵਾਰੀ ਤੇ ਜੋ ਕੁਛ ਕੀਤਾ ਉਹ ਗਦਰ ਵਾਲੇ ਬਹਾਦਰਾਂ ਦੇ ਕਾਰਜ ਦੇ ਬਰਾਬਰ ਸੀ ਪਰ ਜੇ ਵਿਚਾਰ ਕੇ ਦੇਖਿਆ ਜਾਵੇ ਤਾ ਇਨ੍ਹਾਂ ਦੋਹਾਂ ਹਾਲਤਾਂ ਵਿਚ ਕੋਈ ਸਮਾਨਤਾ ਨਹੀਂ। ਕਾਵਨ ਕੋਲ ਸ਼ਾਨਦਾਰ ਅੰਗਰੇਜ਼ੀ ਫੌਜ ਸੀ। ਕੁਝ ਹੀ ਘੰਟਿਆਂ ਵਿਚ ਉਹ ਉਨ੍ਹਾਂ ਆਦਮੀਆਂ ਤੇ ਮੁਕਦਮਾ ਚਲਾਉਣ ਦਾ ਅਧਿਕਾਰ ਪ੍ਰਾਪਤ ਕਰ ਸਕਦਾ ਸੀ ਪਰ ਉਸ ਨੇ ਉਨ੍ਹਾਂ ਤੇ ਕੋਈ ਮੁਕਦਮਾ ਨਾ ਚਲਾਇਆ।

"ਜਿਨ੍ਹਾਂ ਨੇ ਇਹ ਹਤਿਆ ਕਾਂਡ ਕੀਤਾ ਉਨ੍ਹਾ ਦੀ ਇਸ ਕਰਤੂਤ ਨੂੰ ਕਿਸੇ ਵੀ ਜਾਣੀ ਜਾਂ ਕਲਪਤ ਗੱਲਾਂ ਨਾਲ ਉਚਿਤ ਨਹੀਂ ਠਹਿਰਾਇਆ ਜਾ ਸਕਦਾ। ਇਹ ਤਾਂ ਕੁਰਾਹੇ ਪਏ ਚੀਨੀ ਅਧਿਕਾਰੀਆਂ ਵਲੋਂ ਕੀਤੇ ਗਏ ਵਹਿਸ਼ੀ ਅਤਿਆਚਾਰ ਦੇ ਬਰਾਬਰ ਸੀ।"

ਇਸ ਅਮਲੇ ਸਬੰਧੀ ਬਰਤਾਨਵੀਂ ਲੋਕ ਸਭਾ ਵਿਚ ਵੀ ਸੁਆਲ ਕੀਤੇ ਗਏ। ਬਹੁਤ ਵਾਦ ਵਿਵਾਦ ਪਿਛੋਂ ਅੰਡਰ ਸੈਕਰੀਟਰੀ ਆਫ਼ ਸਟੇਟ ਫਾਰ ਇੰਡੀਆ ਗਰਾਂਟ ਡਫ਼ ਨੇ ਅੰਤਮ ਰੂਪ ਵਿਚ ਇਹ ਸਵੀਕਾਰ ਕੀਤਾ ਕਿ "ਕਿਸੇ ਤਰ੍ਹਾਂ ਦਾ ਕੋਈ ਮੁਕਦਮਾ ਨਹੀਂ ਚਲਾਇਆ ਗਿਆ। (ਇਸ ਉਤਰ ਤੇ ਸਦਨ

ਨੇ ਬਹੁਤ ਹੈਰਾਨੀ ਪ੍ਰਗਟ ਕੀਤੀ)।

੧ ਮਾਰਚ ੧੮੭੨ ਨੂੰ ਹਾਊਸ ਆਫ ਕ਼ਾਮਨਜ਼ ਵਿਚ ਕੂਕਾ ਵਿਦਰੋਹ ਤੇ ਪ੍ਰਸ਼ਨੋਤਰ ਵਿਚ ਗਰਾਂਟ ਡਫ ਨੇ ਬੜੇ ਦੁਖ ਨਾਲ ਸਭ ਘਟਨਾਵਾਂ ਦੇ ਸੱਚੇ ਹੋਣ ਨੂੰ ਸਵੀਕਾਰ ਕੀਤਾ। ਅੰਤ ਵਿਚ ਉਹਨੇ ਦਸਿਆ ਕਿ "ਜਦੋਂ ੧੯ ਜਨਵਰੀ ਨੂੰ ਘਟਨਾਵਾਂ ਦੀ ਸੂਚਨਾ ਮੈਨੂੰ ਮਿਲੀ ਤਾਂ ਮੈਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਤਾਰ ਦਿਤੀ, "ਆਪਣੇ ਸਪਸ਼ਟ ਹੁਕਮ ਤੋਂ ਬਿਨਾਂ ਕੂਕਿਆਂ ਦਾ ਤਟ ਫਟ ਬਧ ਕਰਨਾ ਬੰਦ ਕਰੋ।" (ਖੁਸ਼ੀਆਂ ਦਾ ਪ੍ਰਗਟਾਵਾ) ਫਿਰ ਉਨ੍ਹਾਂ ਨੇ ਕਿਹਾ ਕਿ ਉਸ ਥਾਂ ਵਿਸ਼ੇਸ਼ ਜਾਂਚ ਦੇ ਹੁਕਮ ਜਾਰੀ ਕੀਤੇ ਗਏ ਹਨ। ਸੈਕਰੀਟਰੀ ਆਫ਼ ਸਟੇਟ ਫਾਰ ਇੰਡੀਆ ਨੇ ਹਿੰਦ ਸਰਕਾਰ ਨੂੰ ਸੂਚਿਤ ਕਰ ਦਿਤਾ ਹੈ ਕਿ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਰਿਪੋਰਟ ਦੀ ਉਤਸੁਕਤਾ ਨਾਲ ਉਡੀਕ ਕੀਤੀ ਜਾ ਰਹੀ ਹੈ।

"ਕਾਵਨ ਨੇ ਜੋ ਕੁਝ ਬਿਨਾਂ ਮੁਕੱਦਮਾ ਚਲਾਇਆਂ ਕੀਤਾ ਉਸ ਤੋਂ ਸਿਧ ਹੁੰਦਾ ਹੈ ਕਿ ਇਹ ਅੱਤ ਦੀ ਬੁਧੀਹੀਣਤਾ ਤੇ ਕਰੂਰਤਾ ਦਾ ਅਜਿਹਾ ਕੰਮ ਸੀ ਜਿਹਾ ਕਦੇ ਵੀ ਕਿਸੇ ਅੰਗਰੇਜ਼ ਨੇ ਹਿੰਦ ਵਿਚ ਨਹੀਂ ਕੀਤਾ। ਫੋਰਸਾਈਥ ਨੇ ਇਸ ਕਾਰਵਾਈ ਦੀ ਪ੍ਰੋੜ੍ਹਤਾ ਕੀਤੀ। ਹਿੰਦ ਦੇ ਸੁਤੰਤਰ ਪੱਤਰਕਾਰਾਂ ਤੇ ਮਿਤਰਾਂ ਨੇ ਆਪਣਾ ਉਚਿਤ ਫਰਜ਼ ਸਮਝਿਆ ਕਿ ਇਸ ਕਾਰਵਾਈ ਦੀ ਨਿੰਦਾ ਕੀਤੀ ਜਾਏ।"

ਇਨ੍ਹਾਂ ਸਾਰੀਆਂ ਨੁਕਤਾਚੀਨੀਆਂ ਤੇ ਲੋਕਾਂ ਦੇ ਰੋਸ ਦਾ ਸਿਟਾ ਸਿਰਫ ਇਹ ਨਿਕਲਿਆ ਕਿ ਸਰਕਾਰੀ ਜਾਂਚ ਪੜਤਾਲ ਪਿਛੋਂ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੂੰ ਕੌਂਸਲ ਵਿਚ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਨੌਕਰੀਉਂ ਹਟਾ ਦਿਤਾ ਗਿਆ। ਪਰ ਉਸ ਨੂੰ ੩੦੦ ਰੁਪਏ ਮਾਸਕ ਪੈਨਸ਼ਨ ਦਿਤੀ ਗਈ। ਅੰਬਾਲਾ ਦੇ ਕਮਿਸ਼ਨਰ ਫੋਰਸਾਈਜ ਡਾਂਟ ਫਿਟਕਾਰ ਪਿਛੋਂ ਅਵਧ ਸੂਬੇ ਵਿਚ ਉਸੇ ਪਦ ਅਤੇ ਤਨਖਾਹ ਤੇ ਬਦਲ ਦਿਤਾ ਗਿਆ।

ਇਸ ਸਾਰੇ ਮਾਮਲੇ ਬਾਰੇ ਸਰ ਹੈਨਰੀ ਕਾਟਨ ਦਾ ਮਤ ਸੀ, "ਮੈਂ ਆਪਣੀ ਨੌਕਰੀ ਦੇ ਸਮੇਂ ਵਿਚ ਇੰਨੇ ਭੜਕਾਊ ਤੇ ਭਿਆਨਕ ਦੰਡ ਕਦੇ ਨਹੀਂ ਦੇਖੇ। ਅਜਿਹੇ ਵਿਅਕਤੀ ਬਥੇਰੇ ਹਨ ਜਿਨ੍ਹਾਂ ਨੇ ਮੇਰੇ ਵਾਂਗ ਹੀ ਇਹ ਸਮਝਿਆ ਤੇ ਜੋ ਇਸ ਵਿਚਾਰ ਦੇ ਹਾਮੀ ਹਨ ਕਿ ਹਿੰਦ ਸਰਕਾਰ ਦਾ ਫੈਸਲਾ ਬਹੁਤ ਹੀ

ਅਧੂਰਾ ਸੀ।

੨੬ ਮਾਰਚ ੧੮੭੨ ਨੂੰ ਹਿੰਦ ਦੇ ਸੈਕਰੀਟਰੀ ਆਫ਼ ਸਟੇਟ ਫਾਰ ਇੰਡੀਆ ਵਲੋਂ ਹਿੰਦ ਸਰਕਾਰ ਨੂੰ ਇਹ ਚਿਠੀ ਮਿਲੀ, "ਮੈਂ ੧੮੧੮ ਦੇ ਐਕਟ ਤਿੰਨ ਦੇ ਅਧੀਨ ਗੁਰੂ ਰਾਮ ਸਿੰਘ ਤੇ ੧੦ ਪ੍ਰਭਾਵਸ਼ਾਲੀ ਸੂਬਿਆਂ ਨੂੰ ਨਜ਼ਰਬੰਦ ਕਰਨ ਦੀ ਪ੍ਰਵਾਨਗੀ ਦਿੰਦਾ ਹਾਂ।"

"ਮੈਂ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦੇ ਮੁਅਤਲ ਕੀਤੇ ਜਾਣ ਦੀ ਵੀ ਪ੍ਰਵਾਨਗੀ ਦਿੰਦਾ ਹਾਂ। ੪੯ ਕੂਕਾ ਵਿਦਰੋਹੀਆਂ ਦੇ ਸੰਘਾਰ ਵਾਲੀ ਉਸ ਦੀ ਕਾਰਵਾਈ ਦੀ ਪੂਰੀ ਜਾਂਚ ਕੀਤੀ ਜਾਵੇ। ਮੈਂ ਜਾਂਚ ਦੀ ਰਿਪੋਰਟ ਦੇ ਸਿਟੇ ਤੇ ਹਿੰਦ ਸਰਕਾਰ ਦੀ ਰਾਇ ਦੀ ਉਡੀਕ ਕਰਾਂਗਾ।"

ਪਰ ਸਰਕਾਰ ਤਾਂ ਕੂਕਾ ਨਾਂ ਨੂੰ ਹੀ ਮਿਟਾਉਣ ਤੇ ਤੁਲੀ ਹੋਈ ਸੀ। ਦਮਨ ਨੀਤੀ ਕਾਰਨ ਅਤਿਆਚਾਰ ਕਿਆਸ ਦੀ ਹੱਦ ਲੰਘ ਚੁਕੇ ਸਨ। ਸਤਿਗੁਰੂ ਜੀ ਦੇ ਉਤਰਾਧਿਕਾਰੀ ਤੇ ਘਰ ਵਾਲਿਆਂ ਤੇ ਜੋ ਅਤਿਆਚਾਰ ਕੀਤੇ ਗਏ ਉਨ੍ਹਾਂ ਦੀ ਕਹਾਣੀ ਭਿਆਨਕ ਤੇ ਵਿਸਥਾਰ ਅਨੰਤ ਹੈ।

ਭੈਣੀ ਸਾਹਿਬ ਦੇ ਦਰਵਾਜ਼ੇ ਤੇ ਪੁਲਸ ਚੌਕੀ ਬਿਠਾ ਦਿਤੀ ਗਈ। ਨਾਮਧਾਰੀਆਂ ਦੇ ਗੁਰੂ ਦਰਸ਼ਨ ਤੇ ਪਾਬੰਦੀ ਲਾ ਦਿਤੀ ਗਈ। ਮੁਕਦੀ ਗੱਲ— ਭੈਣੀ ਸਾਹਿਬ ਇਕ ਤਰ੍ਹਾਂ ਦੀ ਜੇਲ੍ਹ ਵਿਚ ਤਬਦੀਲ ਹੋ ਗਿਆ। ਉਸ ਪਿਛੋਂ ਸਿਖਾਂ ਨੂੰ ਗੁਰਦਵਾਰੇ ਵਿਚ ਦਰਸ਼ਨ ਕਰਨ ਦੀ ਖੁਲ੍ਹ ਤਾਂ ਮਿਲੀ ਪਰ ਉਸ ਤੇ ਵੀ ਇੰਨੀ ਪਾਬੰਦੀ ਲਾਈ ਗਈ ਸੀ ਕਿ ਅਨੇਕਾਂ ਲੋਕ ਬਿਨਾਂ ਦਰਸ਼ਨ ਕੀਤਿਆਂ ਹੀ ਵਾਪਸ ਜਾਣ ਨੂੰ ਮਜ਼ਬੂਰ ਹੋ ਜਾਂਦੇ ਸਨ। ਜੋ ਦਰਸ਼ਨ ਕੀਤਿਆਂ ਬਿਨਾਂ ਨਹੀਂ ਸਨ ਜਾਂਦੇ ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਕਸ਼ਟਾਂ ਦਾ ਸਾਹਮਣਾ ਕਰਨਾ ਪੈਂਦਾ ਸੀ।

ਹਰ ਇਕ ਨਾਮਧਾਰੀ ਨੂੰ ਬਾਗੀ ਸਮਝਿਆ ਜਾਂਦਾ ਸੀ। ਉਨ੍ਹਾਂ ਨੂੰ ਆਪੋ ਆਪਣੇ ਪਿੰਡਾਂ ਵਿਚ ਨਜ਼ਰਬੰਦ ਕਰ ਦਿਤਾ ਗਿਆ ਸੀ। ਪਿੰਡਾਂ, ਕਸਬਿਆਂ ਤੇ ਸ਼ਹਿਰੀ ਧਰਮਸ਼ਾਲਾਵਾਂ ਵਿਚ ਸਰਕਾਰੀ ਸੂਹੀਏ ਨਿਯੁਕਤ ਹੁੰਦੇ ਸਨ ਜੋ ਕੂਕਿਆਂ ਦੇ ਆਉਣ ਜਾਣ ਤੇ ਕੰਮਾਂ ਕਾਰਾਂ ਦੀ ਸੂਹ ਦਿਆ ਕਰਦੇ ਸਨ। ਪੰਜ ਤੋਂ ਵਧ ਕੂਕਿਆਂ ਦਾ ਕਿਸੇ ਥਾਂ ਇਕੱਠੇ ਹੋਣਾ ਮਨ੍ਹਾ ਸੀ। ਸਾਰੇ ਪੰਜਾਬ ਵਿਚ ਦੀਵਾਨ ਲੱਗਣੇ ਅਸੰਭਵ ਹੋ ਗਏ। ਅਖੰਡ ਪਾਠ ਕਰਨ ਕਰਵਾਉਣ ਦੇ

ਅਪਰਾਧ ਵਿਚ ਕੂਕਿਆਂ ਨੂੰ ਪੰਜ ਤੋਂ ਸਤ ਸਾਲ ਸਖਤ ਕੈਦ ਦੀ ਸਜ਼ਾ ਦਿਤੀ ਗਈ। ਜੁਰਮਾਨੇ ਸਖਤੀ ਨਾਲ ਵਸੂਲੇ ਗਏ। ਕੁਝ ਕੂਕੇ ਤਾਂ ਜੇਲ੍ਹਾਂ ਵਿਚ ਹੀ ਸੁਰਗਵਾਸ ਹੋ ਗਏ।

ਗੁਰੂ ਰਾਮ ਸਿੰਘ ਤੋਂ ਬਿਨਾਂ ਬਹੁਤ ਸਾਰੇ ਸੂਬੇ ਵੀ ਪੰਜਾਬੋਂ ਕਢ ਦਿਤੇ ਗਏ। ਕੁਝ ਚੁਨਾਰ ਤੇ ਅਸੀਰਗੜ੍ਹ ਦੇ ਕਿਲ੍ਹਿਆਂ ਵਿਚ ਤੇ ਕੁਝ ਮੌਲਮੀਨ (ਬਰਮਾ) ਤੇ ਅਦਨ ਵਿਚ ਰਖੇ ਗਏ। ਇਨ੍ਹਾਂ ਵਿਚੋਂ ਚਾਰ ਤਾਂ ਜੇਲ੍ਹਾਂ ਵਿਚ ਹੀ ਅਕਾਲ ਚਲਾਣਾ ਕਰ ਗਏ। ਭਾਵੇਂ ਹਿੰਦ ਸਰਕਾਰ ਚਾਹੁੰਦੀ ਸੀ ਕਿ ਇਨ੍ਹਾਂ ਤੇ ਮੁਕਦਮਾ ਚਲਾਇਆ ਜਾਵੇ ਪਰ ਪੰਜਾਬ ਸਰਕਾਰ ਨੇ ਇਸ ਦੀ ਵਿਰੋਧਤਾ ਕੀਤੀ। ਉਸ ਦਾ ਵਿਚਾਰ ਸੀ ਕਿ ਉਨ੍ਹਾਂ ਵਿਰੁਧ ਗਵਾਹ ਪੇਸ਼ ਕਰਨਾ ਆਮ ਕਰਕੇ ਅਸੰਭਵ ਹੋਇਗਾ।

ਸਤਿਗੁਰੂ ਜੀ ਦੇ ਪ੍ਰਦੇਸ਼ ਗਵਨ ਪਿਛੋਂ ਵੀ ਕੂਕੇ ਸਰਗਰਮ ਰਹੇ। ਅਪਰੈਲ ੧੮੭੯ ਤੇ ਅਪਰੈਲ ੧੮੮੧ ਦੇ ਵਿਚਕਾਰ ਗੁਰੂ ਰਾਮ ਸਿੰਘ ਦਾ ਇਕ ਸੂਬਾ, ਗੁਰਚਰਨ ਸਿੰਘ ਕੂਕਾ, ਮਧ ਏਸ਼ੀਆ ਵਿਚ ਰੂਸੀ ਅਧਿਕਾਰੀਆਂ ਨੂੰ ਮਿਲਿਆ। ਸਰਕਾਰੀ ਕਾਗਜ਼ਾਂ ਤੋਂ ਪਤਾ ਲਗਦਾ ਹੈ ਕਿ ਉਸ ਨੇ ਗੁਰੂ ਰਾਮ ਸਿੰਘ ਦੇ ਉਤਰਧਿਕਾਰੀ ਬੁਧ ਸਿੰਘ ਦੇ ਸੰਦੇਸ਼ ਰੂਸੀਆਂ ਨੂੰ ਪਹੁੰਚਾਏ ਤੇ ਉਨ੍ਹਾਂ ਦੇ ਉਤਰ ਪ੍ਰਾਪਤ ਕੀਤੇ। ਗੁਰਚਰਨ ਸਿੰਘ ਦਾ ਮੁਖ ਮੰਤਵ ਨਾਮਧਾਰੀ ਅੰਦੋਲਨ ਲਈ ਰੂਸੀ ਸਹਾਇਤਾ ਪ੍ਰਾਪਤ ਕਰਨਾ ਸੀ। ਰੂਸੀਆਂ ਤੋਂ ਉਤਰ ਪ੍ਰਾਪਤ ਕਰਕੇ ਇਕ ਕੂਕਾ ਗੁਰੂ ਰਾਮ ਸਿੰਘ ਨੂੰ ਮਿਲਣ ਬਰਮਾ ਗਿਆ ਸੀ। ਕਿਸ਼ਨ ਸਿੰਘ ਨਾਮੀ ਇਕ ਹੋਰ ਕੂਕੇ ਨੇ ਵੀ ਰੂਸੀਆਂ ਨਾਲ ਸੰਪਰਕ ਕਾਇਮ ਕੀਤਾ ਸੀ।

੧੮੬੮—੬੯ ਵਿਚ ਨਾਮਧਾਰੀ ਕਸ਼ਮੀਰ ਦੀ ਫੌਜ ਵਿਚ ਭਰਤੀ ਹੋਏ। ਅਕਤੂਬਰ ੧੮੬੯ ਤਕ ੨੦੦ ਤੋਂ ੨੫੦ ਕੂਕੇ ਭਰਤੀ ਹੋ ਚੁਕੇ ਸਨ। ਕੂਕਾ ਰਜਮੈਂਟ ਦੇ ਵਿਸ਼ੇ ਵਿਚ ਜਾਣਕਾਰੀ ਪ੍ਰਾਪਤ ਕਰਨ ਲਈ ਹਿੰਦ ਸਰਕਾਰ ਨੇ ੧੮੬੯ ਦੇ ਅਖੀਰ ਇਕ ਅਧਿਕਾਰੀ ਜੰਮੂ ਭੇਜਿਆ। ਅੰਗਰੇਜ਼ਾਂ ਦੇ ਪ੍ਰਭਾਵ ਹੇਠ ਆ ਕੇ ਪਿਛੋਂ ਮਹਾਰਾਜੇ ਨੇ ਕੂਕਿਆਂ ਨੂੰ ਸੈਨਾ ਵਿਚੋਂ ਕੱਢ ਦਿਤਾ।

੧੮੬੯ ਵਿਚ ਕੂਕਿਆਂ ਦਾ ਇਕ ਸਰਦਾਰ ਨੇਪਾਲ ਦੇ ਪ੍ਰਧਾਨ ਮੰਤਰੀ

ਰਾਣਾ ਜੰਗ ਬਹਾਦਰ ਨੂੰ ਮਿਲਿਆ। ਰਾਣੇ ਨੇ ਗੁਰੂ ਰਾਮ ਸਿੰਘ ਨੂੰ ੫੦੦ ਰੁਪਏ, ਇਕ ਤਿਬਤੀ ਘੋੜਾ, ਦੋ ਖੋਖਰੀਆਂ, ਇਕ ਦੋਸ਼ਾਲਾ ਤੇ ਇਕ ਮਾਲਾ ਤੋਹਫੇ ਵਜੋਂ ਭੇਜੇ। ਸਤਿਗੁਰੂ ਜੀ ਨੇ ਰਾਣੇ ਨੂੰ ਕੁਛ ਡੰਗਰ ਭੇਜੇ । ੧੮੭੧ ਵਿਚ ਅੰਗਰੇਜ਼ਾਂ ਨੇ ਨੈਪਾਲ ਤੇ ਦਬਾਉ ਪਾਇਆ ਕਿ ਉਹ ਨਾਮਧਾਰੀਆਂ ਨਾਲ ਕੋਈ ਸੰਪਰਕ ਨਾ ਰਖੇ । ਰਾਣੇ ਨੇ ਜੋ ੧੬ ਸਿਖ ਆਪਣੀ ਫੌਜ ਦੀ ਸਿਖਲਾਈ ਲਈ ਰਖੇ ਸਨ ਉਹ ਹਟਾ ਦਿਤੇ।

ਪੰਜਾਬ ਸਰਕਾਰ ਨੇ ਹਿੰਦ ਸਰਕਾਰ ਨੂੰ ਆਪਣੇ ੨ ਅਪਰੈਲ ੧੮੭੨ ਦੇ ਇਕ ਪੱਤਰ ਵਿਚ ਲਿਖਿਆ ਸੀ ਕਿ ਸਭ ਸੂਤਰਾਂ ਤੋਂ ਮਿਲੀਆਂ ਸੂਚਨਾਵਾਂ ਤੋਂ ਸਿਟਾ ਇਹ ਨਿਕਲਦਾ ਹੈ ਕਿ ਕੂਕਿਆ ਨੇ ਹੋਲੇ, ਦੀਵਾਲੀ ਜਾਂ ਵੈਸਾਖੀ ਦੇ ਮੇਲਿਆਂ ਤੇ ਜਾਂ ਕਿਸੇ ਹੋਰ ਯੋਗ ਮੌਕੇ ਤੇ ਬਗਾਵਤ ਕਰਨ ਦਾ ਨਿਸਚਾ ਕੀਤਾ ਸੀ। ਵਿਦਰੋਹ ਲਈ ਸਿਆਲਕੋਟ, ਗੁਜਰਾਂਵਾਲੇ ਦੇ ਜ਼ਿਲੇ, ਅੰਬਾਲਾ ਕਮਿਸ਼ਨਰੀ ਤੇ ਸਤਲੁਜ ਦੇ ਪਾਰਲੇ ਰਾਜਾਂ ਵਿਚ ਵਖ ਵਖ ਵਕਤ ਨੀਅਤ ਕੀਤੇ ਗਏ ਸਨ। ਨਾਲ ਹੀ ਇਹ ਵੀ ਐਲਾਨ ਕੀਤਾ ਗਿਆ ਸੀ ਕਿ ਬਗਾਵਤ ਦਾ ਮੁਢ ਅੰਮ੍ਰਿਤਸਰ ਜਾਂ ਅਨੰਦਪੁਰ ਤੋਂ ਬਝੇਗਾ ਪਰ ਬਗਾਵਤ ਦੇ ਮੁਢ ਬੱਝਣ ਦੀ ਕੋਈ ਥਾਂ ਮੁਕਰਰ ਨਹੀਂ ਹੈ। ਯੋਗ ਸਮੇਂ ਦੀ ਉਡੀਕ ਕੀਤੀ ਜਾ ਰਹੀ ਹੈ।

"ਕੂਕਾ ਸੰਪਰਦਾਇ ਦੀ ਬਗਾਵਤ ਨੂੰ ਰੋਕਣ ਲਈ ਪੰਜਾਬ ਸਰਕਾਰ ਨੇ ਕਾਫ਼ੀ ਪ੍ਰਬੰਧ ਇਸ ਹੱਦ ਤਕ ਕੀਤੇ ਕਿ ਕੁਝ ਮਹੀਨਿਆਂ ਵਿਚ ਹੀ ਕੂਕਿਆਂ ਨੇ ਪੰਜਾਬ ਦੇ ਸਭ ਜ਼ਿਲਿਆਂ ਵਿਚ ਆਪਣੇ ਸਹੀ ਨਾਂ ਤੇ ਪਤੇ ਦਸਣੇ ਹੀ ਛਡ ਦਿਤੇ। ਫਿਰ ਵੀ ਅਜਿਹੇ ਕੂਕੇ ਪੰਜਾਬ ਵਿਚ ਕਾਫ਼ੀ ਗਿਣਤੀ ਵਿਚ ਹਨ ਜੋ ਆਪਣੇ ਆਪ ਨੂੰ ਕੂਕੇ ਮੰਨਦੇ ਹਨ।"

"ਕੂਕਾ ਪੰਥ ਦੇ ਪ੍ਰਮੁਖ ਨੇਤਾਵਾਂ ਨੂੰ ਸੂਬੇ ਤੋਂ ਬਾਹਰ ਕਢ ਦਿਤਾ ਗਿਆ ਹੈ। ਜੋ ਅਸਰ ਰਸੂਖ ਵਾਲੇ ਹਨ ਉਨ੍ਹਾਂ ਦੀਆਂ ਹਰਕਤਾਂ ਤੇ ਨਿਗਰਾਨੀ ਰਖੀ ਜਾ ਰਹੀ ਹੈ। ਪੇਂਡੂ ਹਲਕਿਆਂ ਵਿਚ ਜ਼ੈਲਦਾਰਾਂ ਤੇ ਨੰਬਰਦਾਰਾਂ ਨੂੰ ਉਨ੍ਹਾਂ ਸਬੰਧੀ ਸੂਚਨਾ ਦੇਣ ਦਾ ਹੁਕਮ ਹੈ।

"ਸਾਰੇ ਸੂਬੇ ਵਿਚ ਕਿਤੇ ਵੀ ਪੰਜ ਤੋਂ ਵਧੇਰੇ ਕੂਕੇ ਇਕੋ ਸਮੇਂ ਤੇ ਇਕ ਸਥਾਨ ਤੇ ਇਕੱਠੇ ਨਹੀਂ ਹੋ ਸਕਦੇ। ਕੁਹਾੜੀ, ਬਰਛੇ, ਲਾਠੀਆਂ ਤੇ ਹੋਰ

ਹਥਿਆਰ, ਬਿਨਾ ਆਗਿਆ ਜਨਤਕ ਥਾਵਾਂ ਤੇ ਲੈ ਜਾਣੇ ਮਨ੍ਹਾ ਹਨ। ਪੂਰੇ ਪੰਥ ਸਬੰਧੀ ਦੇਖ ਰੇਖ ਤੇ ਸੂਚਨਾ ਦੇਣ ਦਾ ਪੂਰਾ ਪ੍ਰਬੰਧ ਕਰ ਲਿਆ ਗਿਆ ਹੈ। ਹੁਣ ਅਜਿਹਾ ਕੋਈ ਵੀ ਛੋਟੇ ਤੋਂ ਛੋਟਾ ਤੇ ਮਹਤਵਪੂਰਨ ਅੰਦੋਲਨ ਨਹੀਂ ਚੱਲ ਸਕਦਾ ਜਿਸ ਦੀ ਸੂਚਨਾ ਸਰਕਾਰ ਨੂੰ ਨਾ ਮਿਲ ਜਾਇ।

"ਕਮਾਂਡਰ-ਇਨ-ਚੀਫ਼ ਦੀ ਇਸ ਰਾਇ ਨਾਲ ਵਾਇਸਰਾਇ ਵੀ ਸਹਿਮਤ ਹੀ ਹੈ ਕਿ ਸਿੱਖਾਂ ਨੂੰ ਹਿੰਦੁਸਤਾਨੀ ਫੌਜ ਵਿਚੋਂ ਕਢ ਦਿਤਾ ਜਾਇ ਤੇ ਭਵਿਖ ਵਿਚ ਉਨ੍ਹਾਂ ਨੂੰ ਭਰਤੀ ਨਾ ਕੀਤਾ ਜਾਇ। ਇਹੋ ਅਸੂਲ ਪੁਲਸ ਤੇ ਵੀ ਲਾਗੂ ਹੋਵੇਗਾ। ਇਸੇ ਅਨੁਸਾਰ ਨਾਮਧਾਰੀ ਸਿੱਖਾਂ ਸਬੰਧੀ ਇਹ ਹੁਕਮ ਜਾਰੀ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਫੌਜ ਤੇ ਪੁਲਸ ਵਿਚੋਂ ਕਢ ਦਿਤਾ ਜਾਵੇ ਤੇ ਭਵਿਖ ਵਿਚ ਉਨ੍ਹਾਂ ਦੀ ਭਰਤੀ ਬਿਲਕੁਲ ਬੰਦ ਕਰ ਦਿਤੀ ਜਾਵੇ।"

ਪੰਜਾਬ ਤੇ ਹਿੰਦ ਸਰਕਾਰ ਨੇ ਬੜੀ ਚੋਕਸੀ ਤੇ ਸਾਵਧਾਨੀ ਅਤੇ ਕਠੋਰਤਾ ਤੇ ਕਰੂਰਤਾ ਨਾਲ ਨਾਮਧਾਰੀ ਕੂਕਾ ਅੰਦੋਲਨ ਨੂੰ ਦਬਾਉਣ ਤੇ ਫਿਰ ਕਿਸੇ ਵੀ ਤਰ੍ਹਾਂ ਨਾ ਉਭਰਨ ਦੇਣ ਦਾ ਪੂਰਾ ਯਤਨ ਕੀਤਾ। ਉਪਰੋਕਤ ਵਰਨਣ ਤੋਂ ਇਹ ਸਿਧ ਹੋ ਜਾਂਦਾ ਹੈ ਕਿ ਵਿਦੇਸ਼ੀ ਸਰਕਾਰ ਦੇ ਕਰੂਰਤਾ ਭਰੇ, ਅਸਭਯ ਤੇ ਵਹਿਸ਼ੀ ਦਮਨ ਨਾਲ ਵੀ ਬੀਰ ਕੂਕਿਆਂ ਦੀ ਭਾਵਨਾ, ਹੋਸਲਾ ਤੇ ਲਗਨ ਮਿਟ ਨਾ ਸਕੀ ਤੇ ਉਹ ੧੯੪੭ ਤਕ ਸੁਤੰਤਰਤਾ ਸੰਗਰਾਮ ਵਿਚ ਲਗਾਤਾਰ ਹਿੱਸਾ ਲੈਂਦੇ ਰਹੇ।

ਉਨ੍ਹਾਂ ਦੀ ਸ਼ਲਾਘਾ ਕਰਦਿਆਂ ਪੰਡਤ ਜਵਾਹਰ ਲਾਲ ਨਹਿਰੂ ਨੇ ਬੜੇ ਪ੍ਰਭਾਵਸ਼ਾਲੀ ਸ਼ਬਦਾਂ ਵਿਚ ਇਹ ਆਸ ਤੇ ਵਿਸ਼ਵਾਸ ਪ੍ਰਗਟਾਇਆ ਸੀ—

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਭੂਮੀ ਦੀ ਸੁਤੰਤਰਤਾ ਲਈ ਅਜ ਤੋਂ ੭੫ ਵਰ੍ਹੇ ਪਹਿਲਾਂ ਜੋ ਮਹਾਨ ਗੌਰਵਮਈ ਯਤਨ ਕੀਤਾ ਸੀ ਉਸ ਦੇ ਮਹਤਵ ਤੋਂ ਕੋਈ ਵੀ ਭਾਰਤੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪ ਦੇ ਦੱਸੇ ਤੇ ਦਿਖਾਏ ਮਾਰਗ ਤੇ ਚੱਲ ਕੇ ਸ਼ਾਨਦਾਰ ਸਫਲਤਾਵਾਂ ਪ੍ਰਾਪਤ ਕੀਤੀਆਂ ਹਨ। ੭੫ ਵਰ੍ਹੇ ਦਾ ਸਮਾਂ ਬੀਤ ਜਾਣ ਤੇ ਵੀ ਉਹ ਕਾਰਜ ਕ੍ਰਮ ਪੁਰਾਣਾ ਨਹੀਂ ਹੋਇਆ। ਇਸ ਪ੍ਰਯੋਗ ਦੇ ਆਰੰਭ ਕਰਨ ਵਿਚ ਆਪ ਨੂੰ ਬਹੁਤ ਔਖਿਆਈਆਂ ਦਾ ਸਾਹਮਣਾ ਕਰਨਾ ਪਿਆ ਸੀ।

"ਮੈਨੂੰ ਵਿਸ਼ਵਾਸ ਹੈ ਕਿ ਜੇ ਹਰੇਕ ਸਿਖ ਉਸ ਮਾਰਗ ਤੇ ਜੋ ਆਪ ਨੇ

ਦਿਖਾਇਆ ਸੀ, ਚਲ ਪਵੇ ਤਾਂ ਭਾਰਤੀ ਸੁਤੰਤਰਤਾ ਯੁਧ ਵਿਚ ਬੇਹੱਦ ਸਰਗਰਮੀ ਪੈਦਾ ਹੋ ਜਾਵੇ ਤੇ ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਸਿੱਖਾਂ ਦੀ ਅਜ਼ਮਾਈ ਹੋਈ ਬਹਾਦਰੀ ਦੇ ਕਾਰਨ ਇਸ ਸ਼ਾਨਦਾਰ ਰਵਾਇਤਾਂ ਵਾਲੇ ਦੇਸ਼ ਦੀਆਂ ਜੰਜੀਰਾਂ ਬਹੁਤ ਛੇਤੀ ਟੁਟ ਜਾਣ।"

ਸਤਿਗੁਰੂ ਰਾਮ ਸਿੰਘ ਤੇ ਉਨ੍ਹਾਂ ਦੇਸ ਵਿਆਪੀ ਕ੍ਰਾਂਤਕਾਰੀ ਅੰਦੋਲਨ ਦੇ ਸਬੰਧ ਵਿਚ ਪ੍ਰਗਟ ਕੀਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਸ਼ਬਦ ਬੜੇ ਪ੍ਰੇਰਕ ਤੇ ਉਤਸ਼ਾਹਵਰਧਕ ਹਨ—

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠਾਂ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ ਉਨ੍ਹਾਂ ਤੇ ਦੇਸ਼ ਸਦਾ ਮਾਣ ਕਰੇਗਾ। ਹੁਣ ਫਿਰ ਭਾਰਤੀਆਂ ਦੇ ਦੇਸ ਪ੍ਰੇਮ ਦੀ ਪਰਖ ਹੋਣ ਵਾਲੀ ਹੈ। ਪੌਣੀ ਸਦੀ ਤੋਂ ਅਹਿੰਸਾਤਮਕ ਨਾਮਿਲਵਰਤਣ ਅੰਦੋਲਨ ਦਾ ਅਨੁਭਵ ਰਖਣ ਵਾਲੇ ਨਾਮਧਾਰੀ ਵੀਰਾਂ ਤੋਂ ਇਹੋ ਆਸ ਹੈ ਕਿ ਉਹ ਸੁਤੰਤਰਤਾ ਦਾ ਝੰਡਾ ਫੜ ਕੇ ਅਗਿਉਂ ਅਗੇਰੇ ਵਧਦੇ ਦਿਖਾਈ ਦਿੰਦੇ ਰਹਿਣਗੇ ਤੇ ਦੂਜੇ ਦੇਸ਼ਵਾਸੀਆਂ ਨੂੰ ਵੀ ਕੁਰਬਾਨੀ ਲਈ ਉਤਸ਼ਾਹਿਤ ਕਰਦੇ ਰਹਿਣਗੇ। ਗੁਰੂ ਰਾਮ ਸਿੰਘ ਜੀ ਭਾਰਤ ਵਿਚ ਅਹਿੰਸਾਤਮਕ ਅਸਹਿਯੋਗ ਦੇ ਸਭ ਤੋਂ ਪਹਿਲੇ ਨੇਤਾ ਸਨ।"

ਜਿਥੇ ਸਤਿਗੁਰੂ ਰਾਮ ਸਿੰਘ ਜੀ ਸਬੰਧੀ ਦੋ ਮਹਾਨ ਦੇਸ਼ ਭਗਤਾਂ ਦੇ ਹਿਰਦੇ ਵਿਚੋਂ ਨਿਕਲੇ ਸ਼ਬਦ ਅੰਕਤ ਕੀਤੇ ਗਏ ਹਨ ਉਥੇ ਉਨ੍ਹਾਂ ਦੇ ਵਿਰੋਧੀ ਸਰਕਾਰੀ ਪੱਖ ਦਾ ਬਿਆਨ ਵੀ ਮਹੱਤਵ ਪੂਰਨ ਹੈ। ਅੰਬਾਲਾ ਦੇ ਰਹਿ ਚੁਕੇ ਕਮਿਸ਼ਨਰ ਜੇਢ. ਡਬਲਯੂ. ਮੈਕਨਬ ਨੇ ੪ ਨਵੰਬਰ ੧੮੭੧ ਨੂੰ ਕੂਕਾ ਅੰਦੋਲਨ ਬਾਰੇ ਆਪਣੀ ਵਿਸਤੀਰਤ ਰਿਪੋਰਟ ਵਿਚ ਸਰਕਾਰ ਨੂੰ ਲਿਖਿਆ ਸੀ :—

"ਕੂਕਾ ਅੰਦੋਲਨ ਦੇ ਨੇਤਾ ਦਾ ਮੰਤਵ ਮੁਢ ਵਿਚ ਚਾਹੇ ਕੁਝ ਵੀ ਹੋਵੇ, ਪਰ ਹੁਣ ਤਾਂ ਉਨ੍ਹਾਂ ਦਾ ਮਨੋਰਥ ਰਾਜਨੀਤਕ ਹੈ। ਉਹ ਇਕ ਅਜਿਹੇ ਪੰਥ ਦੇ ਅਦੁਤੀ ਨੇਤਾ ਹਨ ਜੋ ਆਪਣੇ ਸੁਭਾਉ ਅਨੁਸਾਰ ਖਾਲਸਾ ਰਾਜ ਦੀ ਪੁਨਰ ਸਥਾਪਨਾ ਦੇ ਮੰਤਵ ਕਾਰਨ ਅੰਗਰੇਜ਼ਾਂ ਦੇ ਦੁਸ਼ਮਨ ਹਨ। ਪਹਿਲਾਂ ਰਾਮ ਸਿੰਘ ਨੂੰ ਗੁਰੂ ਨਾਨਕ ਜੀ ਦਾ ਅਵਤਾਰ ਸਮਝਿਆ ਜਾਂਦਾ ਸੀ ਪਰ ਹੁਣ ਉਸ ਨੂੰ ਜੋਧੇ ਗੁਰੂ ਗੋਬਿੰਦ ਸਿੰਘ ਦਾ ਸਰੂਪ ਮੰਨਿਆ ਜਾਂਦਾ ਹੈ।"

ਅਮਰ ਸ਼ਹੀਦ ਸਰਦਾਰ ਭਗਤ ਸਿੰਘ ਇਹ ਸ਼ੇਅਰ ਗਾਇਆ ਕਰਦੇ ਸਨ :—

ਇਲਾਹੀ ਸੂਰਤਾਂ ਉਹ ਕਿਥੇ ਨੇ ਵਸਦੀਆਂ ?
ਜਿਨ੍ਹਾਂ ਨੂੰ ਦੇਖਣ ਨੂੰ ਅੱਖਾਂ ਨੇ ਤਰਸਦੀਆਂ ?

ਕੂਕੇ ਹੁਣ ਵੀ ਇਹ ਵਿਸ਼ਵਾਸ ਕਰਦੇ ਹਨ ਕਿ ਉਨ੍ਹਾਂ ਦੇ ਗੁਰੂ ਜ਼ਰੂਰ ਪ੍ਰਗਟ ਹੋਣਗੇ ।

# ਆਧਾਰ ਸੂਚੀ


੧. ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ—ਸੰਤ ਨਿਧਾਨ ਸਿੰਘ ਆਲਿਮ, ਪ੍ਰਕਾਸ਼ਕ—ਨਾਮ ਸੰਗਮ ਦਿੱਲੀ ।

੨. ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿਖਸ (ਅੰਗਰੇਜ਼ੀ ਲਿਖਤਾਂ)— ਸੰਗ੍ਰਹਿ ਕਰਤਾ ਸਰਦਾਰ ਨਾਹਰ ਸਿੰਘ ਐਮ. ਏ. । ਮਿਲਣ ਦਾ ਪਤਾ— ਅੰਮ੍ਰਿਤ ਬੁਕ ਡਿਪੋ ਕੰ, ਕਨਾਟ ਸਰਕਸ, ਨਵੀਂ ਦਿੱਲੀ ।

੩. ਵਿਪਲਵ ਜੱਗ ਕੀ ਅਹੁਤੀਆਂ । ਸੰਪਾਦਕ ਤੇ ਪ੍ਰਕਾਸ਼ਕ—ਬਟੁਕਨਾਥ ਅਗਰਵਾਲ, ਕ੍ਰਾਂਤੀਕਾਰੀ ਪ੍ਰਕਾਸ਼ਨ, ਲਾਜਪਤ ਰੋਡ, ਮਿਰਜ਼ਾਪੁਰ ।

੪. ਆਰਮਡ ਸਟ੍ਰਗਲ ਫਾਰ ਫ੍ਰੀਡਮ (ਅੰਗਰੇਜ਼ੀ)—ਸਹਿਤਾਚਾਰੀਆ ਸ੍ਰੀ ਬਾਲ ਸ਼ਾਸਤ੍ਰੀ ਹਰਦਾਸ । ਪ੍ਰਕਾਸ਼ਕ—ਕਾਲ ਪ੍ਰਕਾਸ਼ਨ, ਪੂਨਾ ।

੫. 'ਕੂਕਾ ਰਿਵੋਲਟ' (ਅੰਗਰੇਜ਼ੀ)—ਐਮ. ਐਮ. ਆਹਲੂਵਾਲੀਆ ।

੬. 'ਦੀ ਫ੍ਰੰਟੀਅਰ ਮੇਲ' ਅੰਗਰੇਜ਼ੀ ਸਪਤਾਹਿਕ ਵਿਚ ਲੇਖ—ਸਿਖ ਰਿਵੋਲਟ ਅਗੇਨਸਟ ਈਸਟ ਇੰਡੀਆ ਕੰਪਨੀ ।

੭. 'ਆਰਮਡ ਕਨਫਲਿਕਟ ਵਿਦ ਦੀ ਬ੍ਰਿਟਿਸ਼'—ਰਾਰੋਜ ਅਚਾਰਯ, ਹਿੰਦੁਸਤਾਨ ਸਟੈਂਡਰਡ(ਅੰਗਰੇਜ਼ੀ),ਕਲਕਤਾ,ਦੇ 'ਕਾਂਗਰਸ ਅੰਕ'ਵਿਚ।

੮. 'ਰੈਵੋਲੂਸ਼ਨਰੀ ਮੂਵਮੈਂਟ ਇਨ ਇੰਡੀਆ' (ਅੰਗਰੇਜ਼ੀ)—ਚਮਨ ਲਾਲ ਆਜ਼ਾਦ ਦਿੱਲੀ ।

੯. ਕੂਕਾ ਪੇਪਰਜ਼ (ਅੰਗਰੇਜ਼ੀ) ।

੧੦. ਸੋਰਸ ਮੈਟੀਰੀਅਲ (ਅੰਗਰੇਜ਼ੀ), ਨੈਸ਼ਨਲ ਆਰਕਾਈਵਜ਼ ਆਫ਼ ਇੰਡੀਆ, ਨਵੀਂ ਦਿੱਲੀ ।

੧੧. ਦੀ ਅਦਰ ਸਾਈਡ ਆਫ਼ ਦੀ ਮੈਡਲ (ਅੰਗਰੇਜ਼ੀ)—ਐਡਵਰਡ ਥਾਮਸਨ ।

੧੨. ਕੂਕਾ ਆਊਟਬਰੇਕ (ਅੰਗਰੇਜ਼ੀ) ਪ੍ਰਕਾਸ਼ਕ—ਪਾਰਲੀਮੈਂਟ ਇੰਗਲੈਂਡ ।

੧੩. ਗੁਰਦਵਾਰਾ ਰਿਫਾਰਮ ਮੂਵਮੈਂਟ ਐਂਡ ਸਿਖ ਅਵੇਕਨਿੰਗ (ਅੰਗਰੇਜ਼ੀ) ਪ੍ਰੋ: ਰੁਚੀ ਰਾਮ ਸਾਹਨੀ ।

੧੪. ਰਣਜੀਤ ਸਿੰਘ (ਅੰਗਰੇਜ਼ੀ)—ਸਰ ਐਲ ਗ੍ਰਿਫਿਨ ।

੧੫. ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਸ(ਅੰਗਰੇਜ਼ੀ)ਲੇਖਕ--ਸੀ.ਐਚ. ਪੇਨ।

